ਮਾਸਕ ਵਰਿਆਮ ਅਕਤੂਬਰ ੧੯੮੨

ਜਿਲਦ ਨੰ: ੭ ਅੰਕ ਨੰ: ੧੨

ਸੰਪਾਦਕ ਜਗਜੀਤ ਸਿੰਘ

ਮੁਲ ਪ੍ਰਤੀ ਕਾਪੀ । ੨ ੦੦ ਰੁਪਿਆ
ਸਾਲਾਨਾ ਚੰਦਾ ਦੇਸ : ੨੦ ਰੁਪਏ
,, ,, ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ਼ ਮੈਂਬਰਸ਼ਿਪ । ੩੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ. ਪੀ

Office Address
Monthly WARIAM
(Punjabi)
Ladowali Road
Jalandhar-144001
Phone : 72504 PP

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

  

## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 258411
" : 250345
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

ਸੰਪਾਦਕੀ

# ਹਾਕੀ ਦੇ ਜੁਝਾਰ ਯੋਧੇ

"ਸਟੇਡੀਅਮ ਦੇ ਇਕ ਪਾਸੇ ਸਰਸੇ ਲਾਗਿਉਂ ਜੀਵਨ ਨਗਰ ਤੋਂ ਆਈ ਨਾਮਧਾਰੀ ਖਿਡਾਰੀਆਂ ਦੀ ਇਕ ਟੋਲੀ ਬੈਠੀ ਹੁੰਦੀ। ਉਹ ਸਫੈਦ ਪੁਸ਼ਾਕਾਂ ਵਿਚ ਖੁੰਭਾਂ ਵਰਗੇ ਲਗਦੇ ਤੇ ਉਹਨਾਂ ਦੀਆਂ ਗੋਲ ਚਿੱਟੀਆਂ ਪੱਗਾਂ ਦਰਸ਼ਕਾਂ ਦਾ ਧਿਆਨ ਮੁੜ ਮੁੜ ਆਪਣੇ ਵਲ ਖਿਚਦੀਆਂ। ਇਕ ਦਿਨ ਡੁਬਈ ਤੋਂ ਆਏ ਇਕ ਪੱਤਰ ਪ੍ਰੇਰਕ ਨੇ ਉਨ੍ਹਾਂ ਨਿਰਾਲੇ ਦਿੱਸਦੇ ਦਰਸ਼ਕਾਂ ਨਾਲ ਮੁਲਾਕਾਤ ਕਰਨ ਦੀ ਇੱਛਾ ਪਰਗਟ ਕੀਤੀ। ਉਹ ਪੱਤਰਕਾਰ ਪਿਛੋਂ ਸੋਹਣੀ ਦੇ ਸ਼ਹਿਰ ਗੁਜਰਾਤ ਦਾ ਸੀ। ਪੰਜਾਬੀ ਬੋਲੀ ਦੀ ਸਾਂਝ ਸਮਝ ਲਓ ਕਿ ਉਸ ਨਾਮਧਾਰੀ ਜਥੇ ਦੇ ਦੋ ਆਗੂ ਆਪਣੇ ਬਾਰੇ ਜਾਣਕਾਰੀ ਦੇਣ ਲਈ ਸਾਡੇ ਕੋਲ ਬਹਿ ਗਏ। ਉਨ੍ਹਾਂ ਨੇ ਦਸਿਆ ਕਿ ਉਹ ਨੀਲੇ ਤੇ ਕਾਲੇ ਰੰਗ ਦੇ ਵਸਤਰ ਬਿਲਕੁਲ ਨਹੀਂ ਪਹਿਨਦੇ। ਉਨ੍ਹਾਂ ਦੇ ਸਕੂਲ ਦੀ ਟੀਮ ਜੂਨੀਅਰ ਨਹਿਰੂ ਕੱਪ ਹਾਕੀ ਟੂਰਨਾਮੈਂਟ ਦੀ ਸਾਂਝੀ ਜੇਤੂ ਹੈ। ਉਨ੍ਹਾਂ ਹੋਰ ਵੀ ਕਈ ਟੂਰਨਾਮੈਂਟ ਜਿੱਤੇ ਸਨ ਤੇ ਉਨ੍ਹਾਂ ਦੀ ਖੇਡ ਪੁਸ਼ਾਕ ਵਿਚ ਨਿਕਰ ਦੀ ਥਾਂ ਕਛਹਿਰਾ ਸ਼ਾਮਲ ਸੀ। ਮੈਂ ਪੁੱਛਿਆ, ਜੇਕਰ ਤੁਹਾਡਾ ਕੋਈ ਖਿਡਾਰੀ ਭਾਰਤੀ ਟੀਮ ਵਿਚ ਚੁਣਿਆ ਜਾਵੇ ਤਾਂ ਕੀ ਤੁਸੀਂ ਉਸ ਨੂੰ ਨਾਮਧਾਰੀ ਖੇਡ ਪੁਸ਼ਾਕ ਦੀ ਥਾਂ ਟੀਮ-ਪੁਸ਼ਾਕ ਪਾਉਣ ਦੀ ਆਗਿਆ ਦੇ ਦੇਵੋਗੇ ?

ਉਨ੍ਹਾਂ ਨੇ ਸਪੱਸ਼ਟ ਕਿਹਾ, "ਨਹੀਂ ਸਾਡੇ ਖਿਡਾਰੀ ਕਛਹਿਰੇ ਪਾ ਕੇ ਹੀ ਖੇਡਣਗੇ ਤੇ ਇਸ ਬਾਰੇ ਅਸੀਂ ਬੇਨਤੀ ਕਰ ਦਿਆਂਗੇ।"

ਉਪ੍ਰੋਕਤ ਹਵਾਲਾ ਆਰਸੀ ਪਬਲਿਸ਼ਰਜ਼ ਵਲੋਂ ਪ੍ਰਕਾਸ਼ਤ ਅਤੇ ਪ੍ਰਸਿੱਧ ਖੇਲ ਲਿਖਾਰੀ ਸਰਵਣ ਸਿੰਘ ਦੁਆਰਾ ਲਿਖਤ ਪੁਸਤਕ 'ਖੇਡ ਸੰਸਾਰ' ਵਿਚੋਂ ਹੈ। ਲੇਖਕ ਬੰਬਈ ਵਿਚ ਵਿਸ਼ਵ ਕੱਪ ਹਾਕੀ ਟੂਰਨਾਮੈਂਟ ਦਾ ਜ਼ਿਕਰ ਕਰ ਰਿਹਾ ਸੀ।

ਅਕਸਰ ਨਾਮਧਾਰੀ ਟੀਮ ਦੀ ਖੇਡ ਬਾਰੇ ਦੇਸ਼ ਦੇ ਪ੍ਰਮੁਖ ਅਖਬਾਰਾਂ ਵਿਚ ਜ਼ਿਕਰ ਆਉਂਦਾ ਹੈ।

ਪਿਛਲੇ ਦਿਨੀਂ ਚੰਡੀਗੜ੍ਹ ਦੇ ਸੈਕਟਰ ੧੮ ਵਿਚ ਹੋਏ ਗੁਰਮੀਤ ਮੈਮੋਰੀਅਲ ਆਲ ਇੰਡੀਆ ਹਾਕੀ ਟੂਰਨਾਮੈਂਟ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਹਾਕੀ ਟੀਮ ਦੇ ਸ਼ਾਨਦਾਰ ਪ੍ਰਦਰਸ਼ਨ ਨੇ ਖੇਲ ਜਗਤ ਵਿਚ ਇਕ ਮੋਹ ਭਰਿਆ ਬਲਕਾ ਮਚਾ ਦਿਤਾ ਹੈ। ਇਹਨਾਂ ਛੋਟੇ ਜਵਾਨਾਂ ਨੇ ਕੇਂਦਰੀ ਸਰਕਾਰ ਦੇ ਸਕਤਰੇਤ ਦਿੱਲੀ ਦੀ ਟੀਮ ਨੂੰ ੬ ਗੋਲਾਂ ਤੇ ਅਤੇ ਈ.ਐਮ.ਈ. ਦੀ ਫੌਜੀ ਟੀਮ ਨੂੰ ੪-੧ ਗੋਲਾਂ ਤੇ ਹਰਾ ਕੇ ਲੋਕਾਂ ਨੂੰ ਉਂਗਲਾਂ ਮੂੰਹ ਵਿਚ ਪਾਉਣ ਤੇ ਮਜਬੂਰ ਕੀਤਾ ਅਤੇ ਅਖਬਾਰਾਂ ਨੇ ਕਾਲਮਾਂ ਦੇ ਕਾਲਮ ਉਹਨਾਂ ਦੀ ਸਿਫਤ ਸਾਲਾਹ ਵਿਚ ਲਿਖੇ। ਪੰਜਾਬ ਪੁਲੀਸ ਇਕ ਐਸੀ ਟੀਮ ਹੈ ਜਿਸ ਵਿਚ ਹਿੰਦੁਸਤਾਨ ਦੇ ਆਲਮੀ ਪੱਧਰ ਦੇ ਖਿਡਾਰੀ ਖੇਡਦੇ ਹਨ। ਇਹ ਭਾਰਤ ਦੀਆਂ ਸਭ ਤੋਂ ਵਧੀਆ ਟੀਮਾਂ ਚੋਂ ਇਕ ਹੈ ਅਤੇ ਵੱਡੇ ਵੱਡੇ ਮੁਕਾਬਲਿਆਂ ਦੀ ਜੇਤੂ ਹੈ। ਨਾਮਧਾਰੀ ਟੀਮ ਨੂੰ ਉਹ ਕੇਵਲ ਇਕ ਗੋਲ ਨਾਲ ਹੀ ਹਰਾ ਸਕੀ। ਪਰ ਇਸ ਮੈਚ ਵਿਚ ਵੀ ਇਸ ਟੀਮ ਦੀ ਮਿਲਵੀ ਖੇਡ ਨੂੰ ਲੋਕਾਂ ਬਹੁਤ ਸਾਲਾਹਿਆ ਹੈ। ਕੇਵਲ ਇਹ ਟੂਰਨਾਮੈਂਟ ਹੀ ਨਹੀਂ। ਇਸ ਟੀਮ ਦਾ ਸਨਮਾਨ ਰਿਕਾਰਡ ਲੰਬਾ ਹੈ। ਜਿਉਂ ਜਿਉਂ ਇਹਨਾਂ ਦੀ ਉਮਰ ਵਿਚ ਵਾਧਾ ਹੁੰਦਾ ਗਿਆ ਪ੍ਰਾਪਤੀਆਂ ਵੀ ਵਧਦੀਆਂ ਗਈਆਂ। ਜ਼ਰਾ ਹਿਸਟਰੀ ਸ਼ੀਟ ਤੇ ਨਜ਼ਰ ਤਾਂ ਮਾਰੋ :

੧. ਸੋਲਾਂ ਸਾਲ ਤੋਂ ਘੱਟ ਜੂਨੀਅਰ ਪੰਜਾਬ ਮੁਕਾਬਲਿਆਂ ਵਿਚ ਇਹ ਅਵਲ ਰਹੇ।

੨. ੧੯੮੯ ਸੂਬੇ ਚੋਂ ਪਹਿਲਾ ਦਰਜਾ ਪ੍ਰਾਪਤ ਕੀਤਾ।

੩. ੧੯੮੯ ਵਿਚ ਜਲੰਧਰ ਵਿਚ ਹੋਣ ਵਾਲੀਆਂ ਮਿੰਨੀ-ਨੈਸ਼ਨਲ (ਛੋਟੇ ਕੌਮੀ ਮੁਕਾਬਲੇ) ਵਿਚ ਸਾਰੇ ਭਾਰਤ ਨੂੰ ਜਿਤਿਆ।

੪. ੧੯੯੦ ਵਿਚ ਜੂਨੀਅਰ ਨਹਿਰੂ ਟੂਰਨਾਮੈਂਟ ਦਿੱਲੀ ਵਿਚ ਪਹਿਲਾ ਸਥਾਨ ਲਿਆ।

੫. ਜੂਨੀਅਰ ਸਟੇਟ ਵਿਚੋਂ ਪਹਿਲਾ ਦਰਜਾ ਪ੍ਰਾਪਤ ਕੀਤਾ।

---

ਮੁੱਖ ਪੰਨੇ ਦੀ ਤਸਵੀਰ :
ਉਪਰ ਨਾਮਧਾਰੀ ਹਾਕੀ ਟੀਮ ਆਪਣੇ ਇਨਾਮਾਂ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ। ਥੱਲੇ ਨਾਮ ਸਿਮਰਨ ਵੇਲੇ

੬. ੧੯੯੦-੯੧ : ੩ ਮਾਰਚ ਤੋਂ ੫ ਮਾਰਚ— ਸੀਨੀਅਰ ਪੰਚਾਇਤੀ ਟੂਰਨਾਮੈਂਟ ਵਿਚੋਂ ਪਹਿਲਾ ਸਥਾਨ ਪ੍ਰਾਪਤ ਕੀਤਾ।

੭. ਆਲ ਇੰਡੀਆ ਟੂਰਨਾਮੈਂਟ (ਸੀਨੀਅਰ) ਧਮੋਟ ਪੰਜਾਬ ਵਿਚ ਦੂਸਰਾ ਸਥਾਨ ਪ੍ਰਾਪਤ ਕੀਤਾ।

੮. ੧੯੯੧—ਰਾਈ ਵਿਖੇ ਹੋਏ ਪ੍ਰੀ ਨਹਿਰੂ ਹਾਕੀ ਟੂਰਨਾਮੈਂਟ ਵਿਚ ਪਹਿਲਾ ਸਥਾਨ ਲਿਆ।

ਟੀਚਰਜ਼ ਡੇ ਹਾਕੀ ਟੂਰਨਾਮੈਂਟ ੧੯੯੨, ਇਕ ਤੋਂ ੫ ਸਤੰਬਰ ਤਕ ਲੁਧਿਆਣੇ ਵਿਚ ਹੋਇਆ। ਇਸ ਵਿਚ ਇਹ ਲੁਧਿਆਣਾ ਪੁਲੀਸ ਨੂੰ ੪-੨ ਆਰੀਆ ਕਾਲਜ ੧-੧, ਸੁਧਾਰ ਕਾਲਜ ੨-੩, ਆਰੀਆ ਕਲਬ ੫-੪ ਅਤੇ ਆਰੀਆ ਕਾਲਜ ਨਾਲ ੫-੩ ਦੇ ਫਰਕ ਨਾਲ ਜਿੱਤ ਕੇ ਟੂਰਨਾਮੈਂਟ ਦੇ ਜੇਤੂ ਰਹੇ।

ਹਾਰ ਜਿੱਤ ਖੇਡਾਂ ਦੀ ਹੋਣੀ ਦਾ ਹਿੱਜਾ ਹੁੰਦੇ ਹਨ ਪਰ ਇਸ ਟੀਮ ਨੇ ਹਾਰਾਂ ਵਿਚ ਵੀ ਜਿੱਤ ਪ੍ਰਾਪਤ ਕੀਤੀ ਹੈ। ੧੯੯੦ ਅਤੇ ੧੯੯੧ ਦੇ ਨਹਿਰੂ ਟੂਰਨਾਮੈਂਟ ਵਿਚ ਇਵੇਂ ਹੀ ਹੋਇਆ। ਅਤੇ ਹੁਣ ਗੁਰਮੀਤ ਮੈਮੋਰੀਅਲ ਟੂਰਨਾਮੈਂਟ ਵਿਚ ਸੈਮੀ ਫਾਈਨਲ ਵਿਚੋਂ ਪੰਜਾਬ ਪੁਲੀਸ ਹੱਥੋਂ ਹਾਰ ਕੇ ਵੀ ਨਾਮਨਾ ਹੀ ਖੱਟਿਆ ਹੈ।

ਪਿਛਲੇ ਕੁਝ ਹੀ ਸਾਲਾਂ ਤੋਂ ਦੇਖਦਿਆਂ ਦੇਖਦਿਆਂ ਹੀ ਇਹ ਮਾਸੂਮ ਦਿਸਦੇ ਬੱਚੇ ਜੁਝਾਰੂ ਖਿਲਾੜੀ ਬਣ ਗਏ ਹਨ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਆਸ਼ੀਰਵਾਦ, ਉਹਨਾ ਦੀ ਕ੍ਰਿਪਾ, ਬੱਚਿਆਂ ਪ੍ਰਤੀ ਮੋਹ ਅਤੇ ਉਦਾਰਤਾ ਨੇ ਇਕ ਨਵੇਂ ਜੋਸ਼ ਅਤੇ ਸਪਿਰਟ ਦੀ ਸਿਰਜਣਾ ਕੀਤੀ ਹੈ। ਨਿਰਸੰਦੇਹ ਹਾਕੀ ਪੰਜਾਬ ਵਾਸੀਆਂ ਦੇ ਸੁਭਾਅ ਦੇ ਅਨਕੂਲ ਇਕ ਸਖਤ ਖੇਡ ਹੈ। ਕੌਮੀ ਜਾਂ ਕੌਮਾਂਤਰੀ ਮੁਕਾਬਲਿਆਂ ਵਿਚ ਇਸ ਦੀ ਹਾਰ ਜਿੱਤ ਲੋਕਾਂ ਦੇ ਮਨਾਂ ਵਿਚ ਦੇਸ਼ ਦੀ ਹਾਰ ਜਿੱਤ ਦਾ ਦਰਜਾ ਰਖਦੀ ਹੈ।

ਇਹਨਾਂ ਨਿੱਕੇ ਹਾਕੀ ਯੋਧਿਆਂ ਨੂੰ ਇਸ ਮੰਜ਼ਿਲ ਤੇ ਪਹੁਚਾਣ ਵਿਚ ਬਹੁਤ ਤ੍ਰਾਣ ਲਗਾ ਹੈ। ਇਹਨਾਂ ਦੀ ਪੜ੍ਹਾਈ ਦਾ ਪਰਬੰਧ ਇਹਨਾਂ ਨੂੰ ਅਪਣੇ ਧਰਮ, ਅਪਣੀ ਵੇਸ ਭੂਸ਼ਾ ਅਤੇ ਸਭਿਆਚਾਰ ਦੇ ਅੰਦਰ ਹੀ ਰਖਣ ਦੀ ਚੇਸ਼ਟਾ, ਬਾਹਰੀ ਅਸਰ ਤੋਂ ਬਚਾਉਣ ਲਈ ਸੰਘਰਸ਼, ਨਿਯਮਬੱਧ ਕਰੜੀ ਸਿਖਲਾਈ, ਖੇਡ ਦੇ ਨਾਲ ਨਾਲ ਅਪਣੀ ਸਿੱਖੀ ਮਰਿਆਦਾ ਦਾ ਪਾਲਣ ਅਤੇ ਜਗਮਗਾਉਂਦੀ ਦੁਨੀਆਂ ਵਿਚ ਰੋਚ ਵਿਚਰਦਿਆਂ ਅਪਣੇ ਵਿਰਸੇ ਦੇ ਗੌਰਵ ਨੂੰ ਕਾਇਮ ਰਖਣ ਦਾ ਜਤਨ, ਇਹ ਅਤੇ ਹੋਰ ਘਾਲਾਂ ਵਿਚੋਂ ਇਸ ਟੀਮ ਨੂੰ ਲੰਘਾਇਆ ਜਾ ਰਿਹਾ ਹੈ।

ਇਸ ਟੀਮ ਨੂੰ ਹਰ ਪਖੋਂ ਤਿਆਰ ਬਰਤਿਆਰ ਰਖਣ ਵਾਸਤੇ ਰੋਜ਼ਾਨਾ ਇਕ ਵਿਸ਼ੇਸ਼ ਨਿਯਮਾਵਲੀ ਅਧੀਨ ਬਣੀ ਹੋਈ ਵਕਤ ਵੰਡ ਅਨੁਸਾਰ ਵਿਚਰਨਾ ਪੈਂਦਾ ਹੈ। ਰੋਚ ਦੇ ਜੀਵਨ ਦੀ ਕਾਲ ਵੰਡ ਇਵੇਂ ਹੈ।

—ਸਵੇਰੇ ਚਾਰ ਵਜੇ ਬਿਸਤਰ ਤਿਆਗਣਾ, ਜੰਗਲ ਜਾਣਾ ਅਤੇ ਇਸ਼ਨਾਨ ਕਰਨਾ।

—ਪੌਣੇ ਪੰਜ ਤੋਂ ਸਾਢੇ ਪੰਜ ਵਜੇ ਤੱਕ ਆਸਾ ਦੀ ਵਾਰ ਦਾ ਕੀਰਤਨ ਸੁਣਨਾ।

—ਛੇ ਵਜੇ ਤੋਂ ਅੱਠ ਤੱਕ ਹਾਕੀ ਮੈਦਾਨ ਵਿਚ ਖੇਡ ਦਾ ਅਭਿਆਸ ਕਰਨਾ।

—ਅੱਠ ਅਤੇ ਨੌਂ ਵਿਚ ਭੋਜਨ ਕਰਨਾ।

—ਨੌਂ ਤੋਂ ਡੇਢ ਵਜੇ ਤੱਕ ਪੜ੍ਹਾਈ ਕਰਨੀ।

—ਪੌਣੇ ਤਿੰਨ ਤੋਂ ਸਵਾ ਚਾਰ ਵਜੇ ਤੱਕ ਹਜ਼ੂਰੀ ਨਾਮ ਸਿਮਰਨ ਵਿਚ ਜਾਣਾ ਅਤੇ ਕੀਰਤਨ ਸੁਣਨਾ।

—ਪੰਜ ਵਜੇ ਸ਼ਾਮ ਫਿਰ ਗਰਾਊਂਡ ਵਿਚ ਜਾਣਾ।

—ਸਵਾ ਸੱਤ ਵਾਪਸੀ ਉਪਰੰਤ ਸਾਢੇ ਅੱਠ ਤੱਕ ਭੋਜਨ ਕਰਨਾ।

—ਦਸ ਵਜ ਕੇ ਦਸ ਮਿੰਟ ਤੱਕ ਵਿਸ਼ਰਾਮ ਵਾਸਤੇ ਬਿਸਤਰੇ ਤੇ ਚਲੇ ਜਾਣਾ।

ਸਤਿਗੁਰੂ ਜਗਜੀਤ ਸਿੰਘ ਜੀ ਤਾਂ ਇਸ ਖੇਡ ਦੇ (ਅਤੇ ਵਡੀ ਖੇਡ ਦੇ ਵੀ) ਕਰਨ ਕਾਰਨ ਹਾਰ ਤਾਂ ਹਨ ਹੀ ਇਸ ਟੀਮ ਨੂੰ ਤਿਆਰ ਕਰਨ ਦੇ ਪ੍ਰੋਗਰਾਮ ਵਿਚ ਠਾਕਰ ਦਲੀਪ ਸਿੰਘ ਅਤੇ ਠਾਕਰ ਉਦੇ ਸਿੰਘ ਨੇ ਜਾਨ ਮਾਰਵੀਂ ਘਾਲਣਾ ਘਾਲੀ ਹੈ। ਵੱਖ ਵੱਖ ਉਚ ਕੋਟੀ ਦੇ ਕੋਚਾਂ ਨੇ ਹਿੱਸਾ ਪਾਇਆ ਅਤੇ ਅੱਜ ਕਲ ਸ: ਗੁਰਦਿਆਲ ਸਿੰਘ ਇਕ ਸੁਲਝੇ ਹੋਏ ਅਤੇ ਤਜਰਬਾਕਾਰ ਕੋਚ ਟੀਮ ਦੀ ਸਿਖਲਾਈ ਕਰ ਰਹੇ ਹਨ। ਇਹਨਾਂ ਬੱਚਿਆਂ ਦੇ ਮਾਤਾ ਪਿਤਾ ਵੀ ਸ਼ਾਬਾਸ਼ ਦੇ ਹੱਕਦਾਰ ਹਨ ਜਿਨ੍ਹਾਂ ਅਪਣੇ ਬੱਚਿਆਂ ਹੈ ਇਸ ਲੇਖੇ ਲਾਇਆ ਹੈ।●

# ਬੈਰੂਤ ਵਿਚ ਕਤਲੇਆਮ

ਪੱਛਮੀ ਬੈਰੂਤ ਵਿਚ ਫਲਸਤੀਨੀ ਰਫਿਊਜੀਆਂ ਦੇ ਕਤਲੇ ਆਮ ਦੀ ਲੂੰ ਕੰਢੇ ਖੜੇ ਕਰ ਦੇਣ ਵਾਲੀ ਖਬਰ ਪੜ੍ਹ ਕੇ ਜਾਪਦਾ ਹੈ ਸਮੂਚੀ ਇਨਸਾਨੀਅਤ ਮਰ ਚੁਕੀ ਹੈ। ਲੰਮੇ ਸਮੇਂ ਤੋਂ ਇਜ਼ਰਾਈਲ ਦਾ ਛੋਟਾ ਜਿਹਾ ਦੇਸ਼ ਅਰਬ ਮੁਲਕਾਂ ਦੇ ਗਲ ਪਿਆ ਹੋਇਆ ਹੈ। ਇਸ ਦੀ ਬਹਾਦਰੀ ਦੇ ਕਿੱਸੇ ਵੀ ਸੁਣਾਏ ਜਾਂਦੇ ਹਨ। ਯਹੂਦੀ ਕੌਮ ਦੇ ਇਸ ਦੇਸ਼ ਨੂੰ ਫਲਸਤੀਨੀਆਂ ਨੂੰ ਉਜਾੜ ਕੇ ਸਥਾਪਤ ਕੀਤਾ ਗਿਆ। ਸਦੀਆਂ ਤੋਂ ਯਹੂਦੀ ਕੌਮ ਨੂੰ ਆਪ ਦੁਖਾਂ ਤਕਲੀਫਾਂ ਚੋਂ ਲੰਘਣਾ ਪਿਆ। ਹਿਟਲਰ ਨੇ ਉਹਨਾਂ ਨੂੰ ਹਜ਼ਾਰਾਂ ਦੀ ਤਾਦਾਦ ਵਿਚ ਗੈਸ ਚੈਂਬਰਾਂ ਵਿਚ ਮਾਰ ਦਿਤਾ ਸੀ ਅਤੇ ਜਦੋਂ ਉਹਨਾਂ ਵਾਸਤੇ ਨਵਾਂ ਮੁਲਕ ਵਜੂਦ ਵਿਚ ਆਇਆ ਤਾਂ ਇਹ ਯਹੂਦੀਆਂ ਪ੍ਰਤੀ ਹਮਦਰਦੀ ਦਾ ਕਾਰਨ ਹੀ ਸਮਝਿਆ ਗਿਆ। ਪਰ ਇਸ ਵਿਚ ਕੁਟਿਲ ਰਾਜਨੀਤਕ ਚਾਲ ਲੁਪਿਤ ਸੀ।

ਨਵਾਂ ਮੁਲਕ ਬਣਦੇ ਹੋਏ ਹੀ ਇਸਰਾਈਲ ਆਪ ਜ਼ਾਲਮ ਬਣ ਗਿਆ। ਇਹ ਮੁਲਕ ਅਮਰੀਕੀਆਂ ਦਾ ਮੋਹਰਾ ਬਣ ਕੇ ਅਰਬ ਮੁਲਕਾਂ ਦੇ ਗਲ ਪਿਆ ਰਿਹਾ ਹੈ। ਨਵੀਂ ਤੋਂ ਨਵੀਂ ਵਿਗਿਆਨਕ ਤੇ ਫੌਜੀ ਤਕਨੀਕ, ਹਥਿਆਰ ਅਤੇ ਬੇ-ਪਨਾਹ ਧਨ ਦੌਲਤ ਦੇ ਆਸਰੇ ਇਸ ਨੇ ਰਵਾਇਤੀ ਤੌਰ ਤੇ ਆਰਾਮ ਪ੍ਰਸਤ ਅਰਬ ਮੁਲਕਾਂ, ਮਿਸਰ, ਜਾਰਡਨ, ਲੈਬਨਾਨ, ਸਿਰੀਆ ਦੇ ਵੱਖ ਵੱਖ ਸਮਿਆਂ ਤੇ ਵੱਡੇ ਵੱਡੇ ਇਲਾਕੇ ਖੋਹੇ। ਉਹਨਾਂ ਨੂੰ ਲਤਾੜਿਆ ਤੇ ਬੇ-ਇਜ਼ਤ ਕੀਤਾ ਹੈ। ਅਰਬ ਮੁਲਕ ਤਾਂ ਤਾਸ਼ ਦੇ ਪਤਿਆਂ ਵਾਂਗ ਢਹਿ ਢੇਰੀ ਹੁੰਦੇ ਰਹੇ। ਰੂਸ ਦੀ ਅਥਾਹ ਮਦਦ ਲੈਂਦੇ ਰਹੇ ਪਰ ਹੁਕਮਰਾਨ ਤਨੋਂ ਮਨੋਂ ਅਮਰੀਕਾ ਇੰਗਲੈਂਡ ਦੀ ਖੁਲੀ ਐਸ਼ ਪ੍ਰਸਤ ਜ਼ਿੰਦਗੀ ਦੇ ਕਾਇਲ ਸਨ। ਇਸ ਵਾਸਤੇ ਰੂਸੀ ਮਦਦ ਵੀ ਕੁਝ ਨਾ ਕਰ ਸਕੀ। ਰੂਸੀ ਸਮਾਨ ਖੁਹਾ ਬਰਬਾਦ ਕਰਵਾ ਕੇ ਹੌਲੀ ਹੌਲੀ ਇਹ ਰੂਸ ਵਿਰੋਧੀ ਵੀ ਹੋਏ, ਅਮਰੀਕਾ ਦੀ ਸ਼ਰਨ ਵੀ ਗਏ ਪਰ ਇਹਨਾਂ ਦੀ ਗਤੀ ਨਾ ਹੋਈ।

ਪਰ ਜਿਹੜੇ ਲੋਕਾਂ ਨੂੰ ਇਜ਼ਰਾਈਲ ਮੁਲਕ ਬਣਣ ਤੇ ਉਜੜਨਾ ਪਿਆ ਸੀ। ਧਰਤੀ ਦੇ ਅਸਲ ਵਾਸੀ ਫਲਸਤੀਨੀ ਲੋਕ ਉਹ ਸੂਰਮਿਆਂ ਵਾਂਗ ਲੜੇ। ਪਿਛਲੇ ਬੀਤੇ ਦੋ ਤਿੰਨ ਮਹੀਨਿਆਂ ਵਿਚ ਫਲਸਤੀਨੀ ਮੁਕਤੀ ਮੋਰਚੇ ਦੇ ਗੁਰੀਲਿਆਂ ਨੇ ਯਾਸਰ ਅਰਾਫਾਤ ਦੀ ਅਗਵਾਈ ਵਿਚ ਇਸਰਾਈਲ ਫੌਜ ਵਿਰੁਧ ਜਿਵੇਂ ਲੋਹਾ ਲਿਆ, ਕੁਰਬਾਨੀਆਂ ਦਿਤੀਆਂ ਅਤੇ ਲੰਮਾ ਸਮਾਂ ਉਸ ਨੂੰ ਅਗੇ ਨਹੀਂ ਵਧਣ ਦਿਤਾ ਉਹ ਆਪਣੇ ਆਪ ਵਿਚ ਇਕ ਸ਼ਾਨਦਾਰ ਸੂਰਮਗਤੀ ਦਾ ਇਤਿਹਾਸ ਹੈ। ਅਰਬ ਮੁਲਕਾਂ ਦੇ ਅਵੇਸਲੇਪਣ ਅਤੇ ਦੁਚਿਤੀ ਕਾਰਨ ਅਤੇ ਬਾਕੀ ਦੇ ਮੁਸਲਮ ਮੁਲਕਾਂ ਦੀ ਕੇਵਲ ਮੂੰਹ ਜ਼ਬਾਨੀ ਹਮਾਇਤ ਕਾਰਨ ਮੁਕਤੀ ਮੋਰਚਾ ਭਾਵੇਂ ਹਾਰਿਆ ਪਰ ਉਹ ਸਾਰੀ ਦੁਨੀਆ ਦੇ ਇਨਸਾਫ ਪਸੰਦਾਂ ਦੀਆਂ ਨਜ਼ਰਾਂ ਵਿਚ ਇਕ ਮਾਨਯੋਗ ਸਥਾਨ ਪ੍ਰਾਪਤ ਕਰ ਗਿਆ।

ਫਲਸਤੀਨੀ ਮੁਕਤੀ ਮੋਰਚੇ ਦੇ ਲੜਾਕੇ ਜਵਾਨਾਂ ਦੀ ਲੈਬਨਾਨ ਤੋਂ ਵਾਪਸੀ ਬਾਅਦ ਇਕ ਪਾਸੇ ਤਾਂ ਸ਼ਾਂਤੀ ਅਤੇ ਮਸਲਾ ਸੁਲਝਾਉਣ ਦੀਆਂ ਗਲਾਂ ਹੋ ਰਹੀਆਂ ਸਨ ਦੂਸਰੇ ਬਨੇ ਰਿਫੀਊਜੀਆਂ ਦਾ ਕਤਲੇਆਮ ਹੋ ਰਿਹਾ ਸੀ। ਪਹਿਲਾਂ ਤਾਂ ਇਹ ਕਿਹਾ ਗਿਆ ਕਿ ਇਹ ਕਤਲੇ-ਆਮ ਇਸਰਾਇਲੀਆਂ ਦੀ ਮਰਜ਼ੀ ਬਿਨਾਂ ਹੀ ਸਜੇ ਪਖੀ ਸੰਸਥਾ ਫਲੈਂਜਿਸਟਾਂ ਨੇ ਕੀਤਾ ਸੀ ਪਰ ਹੁਣ ਇਹ ਗਲ ਸਾਫ ਹੋ ਗਈ ਹੈ ਕਿ ਇਹ ਸਭ ਕੁਝ ਉਹਨਾਂ ਦੀ ਜਾਣਕਾਰੀ ਹੇਠ ਹੋਇਆ।

ਜੇਦਾਹ ਤੋਂ ਰਾਈਟਰ ਸਮਾਚਾਰ ਏਜੰਸੀ ਨੇ ੨੨ ਸਤੰਬਰ ਦੇ ਡਿਸਪੈਚ ਵਿਚ ਦਸਿਆ।

ਪੱਛਮੀ ਬੈਰੂਤ ਉਤੇ ਇਸਰਾਈਲੀ ਹਮਲੇ ਤੋਂ ਬਾਅਦ ਫਲਸਤੀਨੀ ਸ਼ਰਨਾਰਥੀ ਕੈਂਪਾਂ ਵਿਚ ਹੀ ਕਤਲੇਆਮ ਨਹੀਂ ਕੀਤਾ ਗਿਆ ਸਗੋਂ ਹਸਪਤਾਲਾਂ ਵਿਚ ਵੱਡੀ ਪੱਧਰ ਉਤੇ ਕਤਲੇਆਮ ਕੀਤਾ ਗਿਆ।

ਫਲਸਤੀਨੀ ਮੁਕਤੀ ਜਥੇਬੰਦੀ ਦੇ ਚੇਅਰਮੈਨ ਯਾਸਰ ਅਰਾਫਾਤ ਨੇ ਦਸਿਆ ਹੈ ਕਿ ਪੱਛਮੀ ਬੈਰੂਤ ਵਿਚ ਕੀਤੇ ਗਏ ਕਤਲੇਆਮ ਵਿਚ ਮਾਰੇ ਗਏ ਲੋਕਾਂ ਦੀ ਗਿਣਤੀ ੩੩੦੦ ਤੋਂ ਵੀ ਵਧ ਹੈ।

ਕਤਲੇਆਮ ਵਿਚ ਮਾਰੇ ਗਏ ਲੋਕਾਂ ਦੀ ਅਸਲ ਗਿਣਤੀ ਦਾ ਤਾਂ ਪਤਾ ਲਗ ਹੀ ਨਹੀਂ ਸਕਦਾ ਕਿਉਂਕਿ ਇਸਰਾਈਲੀਆਂ ਨੇ ਬੁਲਡੋਜ਼ਰਾਂ ਨਾਲ ਉਹਨਾਂ ਨੂੰ ਕੁਚਲ ਦਿਤਾ।

ਯਾਸਰ ਅਰਾਫਾਤ ਨੇ ਦਸਿਆ ਕਿ ੧੮੦੦ ਤੋਂ ਵਧ ਵਿਅਕਤੀਆਂ ਨੂੰ ਤਾਂ ਦੋ ਫਲਸਤੀਨੀ ਸ਼ਰਨਾਰਥੀ ਕੈਂਪਾਂ, ਸ਼ਾਤਿਲਾ ਅਤੇ ਸਾਬਰਾ, ਵਿਚ ਹੀ ਕਤਲ ਕੀਤਾ ਗਿਆ। ਇਸ ਦੇ ਨਾਲ ਹੀ ਗਾਜ਼ਾ ਹਸਪਤਾਲ ਵਿਚ ੧੦੬੭ ਅਤੇ ਏਕਰ ਦੇ ਹਸਪਤਾਲ ਵਿਚ ੪੦੦ ਵਿਅਕਤੀਆਂ ਨੂੰ ਕਤਲ ਕਤਲ ਕੀਤਾ ਗਿਆ।

ਗਾਜ਼ਾ ਹਸਪਤਾਲ ਵਿਚ ਕੀਤੇ ਗਏ ਦਰਦਨਾਕ ਕਤਲੇਆਮ ਦੀ ਖਬਰ ਉਥੇ ਕੰਮ ਕਰਦੀ ਇਕ ਨਰਸ ਨੇ ਦਿਤੀ ਜਿਹੜੀ ਕਿ ਮੌਕੇ ਦੀ ਗਵਾਹ ਹੈ।

ਉਸੇ ਨਰਸ ਨੇ ਦਸਿਆ ਹੈ ਕਿ ਇਸਰਾਈਲੀਆਂ ਨੇ ਨਰਸਾਂ ਨਾਲ ਬਲਾਤਕਾਰ ਕੀਤੇ ਅਤ ਮਰੀਜ਼ਾਂ ਦੇ ਨਾਲ ਨਾਲ ਨਰਸਾਂ ਤੇ ਡਾਕਟਰਾਂ ਨੂੰ ਵੀ ਕਤਲ ਕੀਤਾ।

ਇਸਰਾਈਲੀ ਫੌਜਾਂ ਨੇ ਸ਼ਾਤਿਲਾ ਤੇ ਸਬਾਰਾ ਫਲਸਤੀਨੀ ਸ਼ਰਨਾਰਥੀ ਕੈਂਪਾਂ ਨੂੰ ਘੇਰਾ ਪਾ ਲਿਆ ਅਤੇ ਲਿਬਨਾਨ ਦੀ ਮੇਜਰ ਹਜਾਦ ਦੀ ਅਗਵਾਈ ਵਾਲੀ ਸਜੇ ਪੱਖੀ ਮਿਲਸ਼ੀਆ ਦੇ ਮੈਂਬਰਾਂ ਦੇ ਨਾਲ ਇਸਰਾਈਲੀ ਕਮਾਂਡ ਸੈਨਾ ਦੇ ਸੈਨਕਾਂ ਨੂੰ ਕਤਲੇਆਮ ਕਰਨ ਲਈ ਸ਼ਰਨਾਰਥੀ ਕੈਂਪਾਂ ਅੰਦਰ ਭੇਜ ਦਿਤਾ।

ਉਹਨਾਂ ਕਿਹਾ ਕਿ ਕਤਲੇਆਮ ਦੀ ਜ਼ਿਮੇਵਾਰੀ ਅਮਰੀਕੀ ਪ੍ਰਧਾਨ ਰੀਗਨ ਸਿਰ ਹੈ ਕਿਉਂਕਿ ਅਮਰੀਕਾ ਨੇ ਬੇਰੂਤ ਵਿਚੋਂ ਨਿਕਲਣ ਤੋਂ ਪਹਿਲਾਂ ਫਲਸਤੀਨੀਆਂ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਪੱਛਮੀ ਬੇਰੂਤ ਅਤੇ ਉਸ ਦੇ ਵਸਨੀਕਾਂ ਦੀ ਰਾਖੀ ਕੀਤੀ ਜਾਏਗੀ। ਰੀਗਨ ਦੇ ਨਿਜੀ ਦੂਤ ਫਿਲਪ ਹਬੀਬ ਨੇ ਉਹਨਾਂ ਨੂੰ ਲਿਖਤੀ ਗਾਰੰਟੀ ਦਿਤੀ।

ਇਸੇ ਦੌਰਾਨ ਆਸਟਰੀਆ ਦੀ ਸਰਕਾਰ ਨੇ ਸੰਯੁਕਤ ਰਾਸ਼ਟਰ ਸਲਾਮਤੀ ਕੌਂਸਲ ਨੂੰ ਕਿਹਾ ਕਿ ਬੇਰੂਤ ਵਿਚ ਪਿਛਲੇ ਹਫਤੇ ਫਲਸਤੀਨੀ ਸ਼ਰਨਾਰਥੀ ਕੈਂਪਾਂ ਵਿਚ ਕੀਤੇ ਗਏ ਕਤਲੇਆਮ ਦੀ ਜਾਂਚ ਲਈ ਇਕ ਕੌਮਾਂਤਰੀ ਕਮਿਸ਼ਨ ਕਾਇਮ ਕੀਤਾ ਜਾਵੇ। ਚਾਂਸਲਰ ਬਰੂਨੋ ਕੈਰੇਸਕੀ ਨੇ ਦਸਿਆ ਕਿ ਇਸ ਸਬੰਧੀ ਇਕ ਖਤ ਨਿਊਯਾਰਕ ਭੇਜਿਆ ਗਿਆ ਹੈ।

ਇਸੇ ਦੌਰਾਨ ਕਤਲੇਆਮ ਬਾਰੇ ਵਿਚਾਰ-ਵਟਾਂਦਰਾ ਕਰਨ ਲਈ ਅਰਬ ਬਦੇਸ਼ ਮੰਤਰੀਆਂ ਨੇ ਇਕ ਹੰਗਾਮੀ ਮੀਟਿੰਗ ਕੀਤੀ ਜਿਸ ਵਿਚ ਮਿਸਰ ਤੋਂ ਸਿਵਾ ਅਰਬਲੀਗ ਦੇ ੨੨ ਮੈਂਬਰ ਹਾਜ਼ਰ ਹੋਏ।

ਇਸਲਾਮੀ ਕਾਨਫਰੰਸ ਸੰਸਥਾ ਦੇ ਜਨਰਲ ਸਕੱਤਰ ਨੇ ਸਲਾਮਤੀ ਕੌਂਸਲ ਤੋਂ ਇਸਰਾਈਲ ਦੇ ਖਿਲਾਫ ਪਾਬੰਦੀਆਂ ਲਾਉਣ ਦੀ ਮੰਗ ਕੀਤੀ।

ਇਸ ਸਮੇਂ ਸੰਸਾਰ ਭਰ ਦੇ ਲੋਕਾਂ ਵਲੋਂ ਇਸ ਵਹਿਸ਼ੀਆਨਾ, ਦਰਦਨਾਕ ਤੇ ਦਰਿੰਦਗੀ ਭਰੇ ਕਤਲੇਆਮ ਵਿਰੁਧ ਜ਼ੋਰਦਾਰ ਰੋਸ ਪ੍ਰਗਟ ਕੀਤਾ ਜਾ ਰਿਹਾ ਹੈ।

ਫਲਸਤੀਨੀ ਰਫਿਊਜੀ ਕੈਂਪਾਂ ਵਿਚ ਕਤਲੇਆਮ ਦੀ ਪੂਰੀ ਜਾਂਚ ਕਰਾਉਣ ਤੋਂ ਸਰਕਾਰ ਦੀ ਨਾਂਹ ਵਿਰੁਧ ਰੋਸ ਵਜੋਂ ਇਸਰਾਈਲ ਦੇ ਊਰਜਾ ਮੰਤਰੀ ਯਿਰਚਾਕ ਬਟਮਨ ਨੇ ਅਸਤੀਫਾ ਦੇ ਦਿੱਤਾ।

ਇਸਰਾਈਲੀ ਮੰਤਰੀ ਨੇ ਪਾਰਲੀਮੈਂਟ ਵਿਚ ਮੰਨਿਆ ਕਿ ਫਲੈਂਜਿਸਟ ਇਸਰਾਈਲੀ ਫੌਜੀ ਕਮਾਂਡ ਤੋਂ ਪੁਛ ਕੇ ਫਲਸਤੀਨੀ ਗੁਰੀਲਿਆਂ ਨਾਲ ਲੜਨ ਉਹਨਾਂ ਦੇ ਕੈਂਪਾਂ ਵਿਚ ਗਏ ਸੀ। ਪਰ ਜਦੋਂ ਸਾਨੂੰ ਪਤਾ ਲਗਾ ਕਿ ਉਹਨਾਂ ਬਚਿਆਂ ਤੇ ਇਸਤ੍ਰੀਆਂ ਦਾ ਕਤਲੇਆਮ ਸ਼ੁਰੂ ਕਰ ਦਿਤਾ ਤਾਂ ਅਸੀਂ ਉਹਨਾਂ ਨੂੰ ਰੋਕ ਦਿਤਾ, ਉਨ੍ਹਾਂ ਕਿਹਾ।

ਇਸੇ ਦੌਰਾਨ ਸੋਵੀਅਤ ਖਬਰ ਏਜੰਸੀ ਤਾਸ ਨੇ ਖਬਰ ਦਿਤੀ ਕਿ ਟਿਊਨਿਸ਼ ਵਿਚ ਅਰਬ ਬਦੇਸ਼ ਮੰਤਰੀਆਂ ਨੇ ਇਕ ਹੰਗਾਮੀ ਕਾਨਫਰੰਸ ਵਿਚ ਇਕ ਮਤੇ ਵਿਚ ਫਲਸਤੀਨੀ ਕਤਲੇਆਮ ਲਈ ਅਮਰੀਕਾ ਤੇ ਇਸਰਾਈਲ ਨੂੰ ਜ਼ਿਮੇਵਾਰ ਠਹਿਰਾਇਆ ਹੈ।

ਲੋਕ ਰਾਇ ਦੇ ਦਬਾਅ ਹੇਠ ਜਾਂ ਆਪਣੇ ਪਾਪਾਂ ਦੀ ਨਮੋਸ਼ੀ ਕਾਰਨ ਪਹਿਲੀ ਵਾਰ ਇਸਰਾਇਲੀ ਸਰਕਾਰ ਨੇ ਇਸ ਘਨਾਉਣੇ ਜੁਰਮ ਦੀ ਅਦਾਲਤੀ ਪੁਣ ਛਾਣ ਲਈ ਇਕ ਉੱਚ ਪਧਰੀ ਕਮਿਸ਼ਨ ਥਾਪਿਆ ਹੈ। ਓਧਰੋਂ ਅਮਨ ਬਹਾਲ ਕਰਨ ਵਾਸਤੇ ਅਮਰੀਕੀ ਫੌਜਾਂ ਲੇਬਨਾਨ ਵਿਚ ਦਾਖਲ ਹੋ ਗਈਆਂ ਹਨ।

ਜਿਵੇਂ ਪ੍ਰਧਾਨ ਮੰਤਰੀ ਸ੍ਰੀਮਤੀ ਗਾਂਧੀ ਨੇ ਕਿਹਾ ਹੈ ਅਮਰੀਕਾ ਹੀ ਇਸਰਾਈਲ ਨੂੰ ਆਪਣੇ ਮਾੜੀਆਂ ਹਰਕਤਾਂ ਤੋਂ ਰੋਕ ਸਕਦਾ ਹੈ।

ਆਪੇ ਹੀ ਅੱਗ ਲਾਉਣ ਵਾਲੇ ਹੁਣ ਬੁਝਾਉਣ ਆਏ ਹਣ। ਇਸ ਖਿਤੇ ਦੀ ਕਿਸਮਤ ਅਜੇ ਮਾੜੀ ਦਿਸਦੀ ਹੈ। ਡਰ ਹੈ ਕਿ ਅਮਰੀਕੀ ਫੌਜਾਂ ਤੇ ਉਥੇ ਆਉਣ ਨਾਲ ਇਹ ਦੂਜਾ ਵੀਤਨਾਮ ਨਾ ਬਣ ਜਾਵੇ। ●

HIGH CLASS GUN MANUFACTURERS

AND

REPAIRERS

# FREE INDIA GUN MANUFACTURERS

**(Industrial Estate, Extention Area, Jammu Cantt.)**

Phone No. 43260



**(SINGLE BARREL OR DOUBLE BARREL) 12 Bore Guns**

## Once Purchased Ever Purchased

**AS**

**BEST QUALITY OF THE DAY,**

**IS**

**OUR MOTTO**

**IN NEED CONTACT US FOR BARGAIN**

**WITH FULL CONFIDENCE**

# ਪੰਜਾਬੀ ਮਾਝਾਂ

—ਸੰਤ ਰੇਣ

'ਸਭ ਕਿਛੁ ਬਣਿਆ ਤੇ ਕੁਝ ਨ ਬਣਿਆ,
ਅਜਾਂ ਲੱਧੀ ਢੂੰਡ ਨਿਸ਼ਾਨੀ
ਸਭ ਕਿਛ ਕਰਦੇ ਤੇ ਕੁਝ ਨਾ ਕਰਦੇ,
ਇਥੇ ਚਾਲ ਇਹਾ ਇਨਸਾਨੀ
ਅਤੇ ਜੋ ਬਣਿਆ ਸੋ ਆਪੇ ਬਣਿਆ,
ਨਹੀਂ ਦੂਜਾ ਜ਼ਿਕਰ ਜ਼ਬਾਨੀ
ਸੰਤਰੇਣ ਅਸਾਂ ਕੀ ਲੈ ਵਾਰਿਆ,
ਜੋ ਜੀਉ ਕੀਤਾ ਕੁਰਬਾਨੀ।'

'ਲਾ ਮਕਾਨ ਵਿਚ ਸੈਰ ਅਸਾਡਾ,
ਉਥੇ ਹੋਰ ਨ ਪਹੁੰਚੇ ਕੋਈ
ਲੱਖ ਸਿਆਣੇ ਤੇ ਇਲਮਾਂ ਵਾਲੇ
ਹਰਗਿਜ਼ ਲਹਨਿ ਨ ਢੋਈ
ਪਹੁੰਚੇ ਸੋ ਜੁ ਖੁਦੀ ਥੀਂ ਗੁਜ਼ਰੇ,
ਜਿਨ੍ਹਾਂ ਦਿਲ ਦੀ ਸਾਫ਼ੀ ਹੋਈ
ਸੰਤਰੇਣ ਕੀ ਸਰਫਾ ਸਿਰ ਦਾ,
ਉਥੇ ਬਿਨ ਸਿਰ ਲੱਖ ਖਲੋਈ।

'ਦੇਹੁ ਦੀਦਾਰ ਸਿੱਕ ਲਾਹ ਅਸਾਡੀ,
ਅਸੀਂ ਦਰਸ ਤਿਰੇ ਦੇ ਪਿਆਸੇ
ਈਹੋ ਮੰਗਾਂ ਜੋ 'ਕੁਝ ਨਾ ਮੰਗਾਂ',
ਇਹਾ ਖੈਰੁ ਪਵੇ ਵਿਚਿ ਕਾਸੇ
ਢੂੰਦਾਂ ਤੈਨੂੰ ਅਤੇ ਲੱਭਾਂ ਮੈਨੂੰ,
ਅਸੀਂ ਅਜਬ ਹੈਰਾਨ ਥੀਆ ਸੇ
ਸੰਤਰੇਣ ਸੋਈ ਪਿਆਰਾ ਮਿਲਿਆ,
ਜੋ ਅੱਗੇ ਮਿਲਿਆ ਹੋਇਆ ਸੇ।

'ਜਿਨ੍ਹਾਂ ਨੂੰ ਲਗੇ ਸ਼ਉਕ ਮੌਲੇ ਦਾ,
ਸਭ ਕਿਝ ਸਿਰ ਤੇ ਝੱਲਦੇ
ਝੱਖੜ ਝਾਂਜੇ ਤੇ ਲੱਖ ਅਨ੍ਹੇਰੀਆਂ,
ਉਹ ਵਾਂਗੁ ਸੁਮੇਰੁ ਨ ਹਲਦੇ
ਭੁੱਖ ਵਿਚ ਰੱਜਣ, ਨੰਗ ਵਿਚ ਕੱਜਣ,
ਉਹ ਭੁੱਖੇ ਨੀ ਇਕ ਗੱਲ ਦੇ
ਸੰਤਰੇਣ ਜਿਨ੍ਹਾ ਅੱਖੀਂ ਡਿੱਠਾ,
ਕੀ ਆਖਣ ਸੁਖ ਇਕ ਪਲ ਦੇ।

——



## ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਸਮਾਗਮ

ਸ੍ਰੀ ਭੈਣੀ ਸਾਹਿਬ ਵਿਖੇ ਮਹਾਨ ਜੱਪ ਪਰਯੋਗ ਦਾ ਸਾਲਾਨਾ ਸਮਾਗਮ੨੦ ਸਤੰਬਰ ਤੋਂ ਚਾਲੂ ਹੈ ਜਿਸ ਦਾ ਭੋਗ ੧੩ ਅਕਤੂਬਰ ਨੂੰ ਸਵੇਰੇ ਪਵੇਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਹੋ ਰਹੇ ਇਸ ਸਮਾਗਮ ਵਿਚ ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ ਹਵਨ ਯੱਗ ਹੋ ਰਿਹਾ ਹੈ। ੯ ਅਕਤੂਬਰ ਨੂੰ ਹਿੰਦੁਸਤਾਨੀ ਨਸਲ ਦੇ ਪਸ਼ੂਆਂ, ਮੱਝਾਂ, ਅਤੇ ਬੈਲਾਂ ਦੀ ਇਕ ਪ੍ਰਦਰਸ਼ਨੀ ਲਗੇਗੀ। ਕੀਰਤਨ, ਸੰਗੀਤ ਸੰਮੇਲਨ, ਕਵੀ ਦਰਬਾਰ ਅਤੇ ਧਾਰਮਕ ਵਿਖਿਆਨਾਂ ਸਹਿਤ ਅੰਤਲੇ ਤਿੰਨ ਦਿਨ ਭਾਰੀ ਮੇਲਾ ਹੋਵੇਗਾ ਅਤੇ ੩ ਅਕਤੂਬਰ ਨੂੰ ਸਾਮੂਹਕ ਅਨੰਦ ਕਾਰਜਾਂ ਦੀ ਰਸਮ ਦੁਆਰਾ ਦਾਜ ਦਹੇਜ-ਰਹਿਤ ਸਾਦਾ ਵਿਆਹ ਕੀਤੇ ਜਾਣਗੇ। ਇਸ ਸਮਾਗਮ ਵਾਸਤੇ ਦੇਸ਼ ਵਿਦੇਸ਼ ਤੋਂ ਹਜ਼ਾਰੀਂ ਨਾਮਧਾਰੀ ਸੰਗਤਾਂ ਪੁਜਦੀਆਂ ਹਨ।



# ਖੁਰਾਕ ਤੇ ਚਰਿਤ੍ਰ

--ਸਵ: ਸ: ਗੁਰਬਖਸ਼ ਸਿੰਘ
ਪ੍ਰੀਤਲੜੀ

ਜੋ ਕੁਝ ਅਸੀਂ ਸੋਚਦੇ ਖਾਂਦੇ ਹਾਂ ਉਹੀ ਕੁਝ ਅਸੀਂ ਬਣਦੇ ਜਾਂਦੇ ਹਾਂ। ਸਾਡੀ ਸੋਚ ਤੇ ਸਾਡੇ ਖਿਆਲ ਬਣਦੇ ਹਨ ਜੋ ਅਸੀਂ ਵੇਖਦੇ ਖਾਂਦੇ ਤੇ ਕਰਦੇ ਹਾਂ। ਸਾਡਾ ਸਰੀਰ ਸਾਡੀ ਖੁਰਾਕ ਦਾ ਹੀ ਬਦਲਿਆ ਹੋਇਆ ਰੂਪ ਹੁੰਦਾ ਹੈ ਤੇ ਸਾਡਾ ਮਨ ਸਾਡੇ ਸਰੀਰ ਵਲੋਂ ਹੀ ਆਪਣੀਆਂ ਰੁਚੀਆਂ ਲੈਂਦਾ ਹੈ। ਇਸ ਲਈ ਸਾਡੇ ਮਨ ਦਾ ਸਾਡੀ ਖੁਰਾਕ ਨਾਲ ਅਤਿ ਨੇੜੇ ਦਾ ਰਿਸ਼ਤਾ ਹੈ।

ਮਾਸ ਦੀ ਖੁਰਾਕ ਨਾਲ ਸੰਬੰਧਤ ਹਨ, ਤਲਵਾਰ, ਲਹੂ ਪੀੜ ਚੀਕਾਂ ਤੇ ਬੇਚਾਰਗੀ। ਇਹ ਸਾਰੇ ਦ੍ਰਿਸ਼ ਮਨ ਦੀ ਕਠੋਰਤਾ ਦੇ ਪ੍ਰਤੀਕ ਹਨ। ਜਿਹੜਾ ਮਨੁਖ ਖੂਬਸੂਰਤੀ ਕੋਮਲਤਾ ਤੇ ਪਿਆਰ ਲਈ ਪ੍ਰੇਰਿਤ ਹੈ ਉਹ ਕਦੇ ਸਹਾਰ ਨਹੀਂ ਸਕਦਾ ਕਿ ਉਹਦੀ ਖੁਰਾਕ ਲਈ ਏਡੀ ਕਠੋਰਤਾ ਵਰਤਣੀ ਪਵੇ। ਕਠੋਰਤਾ ਨਾਲ ਪੈਦਾ ਕੀਤੀ ਗਈ ਖੁਰਾਕ ਮਨੁੱਖੀ ਮਨ ਨੂੰ ਕਠੋਰ ਬਣਾਂਦੀ ਹੈ। ਏਸ ਖੁਰਾਕ ਦਾ ਦ੍ਰਿਸ਼ ਵੀ ਮਨੁਖ ਦੀ ਖੂਬਸੂਰਤੀ ਲਈ ਸੁਭਾਵਕ ਲੋਚਨਾ ਦੇ ਬਿਪ੍ਰੀਤ ਹੈ। ਜਦੋਂ ਉਹ ਇਸ ਖੁਰਾਕ ਨੂੰ ਖਾ ਕੇ ਹਟਦਾ ਹੈ ਉਸ ਦੀ ਥਾਲੀ ਵਿਚ ਹਡੀਆਂ ਦਾ ਕੋਝਾ ਢੇਰ ਹੁੰਦਾ ਹੈ ਤੇ ਜਦੋਂ ਉਹ ਆਪਣੀ ਖੁਰਾਕ ਖਰੀਦਣ ਜਾਂਦਾ ਹੈ ਉਹਦੇ ਸਾਹਮਣੇ ਲਾਸ਼ ਲਟਕੀ ਹੁੰਦੀ ਹੈ। ਜਿਥੇ ਇਹ ਖੁਰਾਕ ਵਿਕਦੀ ਹੈ ਉਥੇ ਦੀ ਗੰਧ ਵੀ ਚੰਗੀ ਨਹੀਂ ਹੁੰਦੀ।
ਉਹਦੇ ਮੁਕਾਬਲੇ ਵਿਚ ਸਬਜ਼ੀਆਂ ਤੇ ਫਲਾਂ ਦੀ ਧੋਤੀ ਸਜੀ ਤਾਜ਼ਾ ਦੁਕਾਨ ਕੋਲ ਐਵੇਂ ਖੜੋ ਕੇ ਵੇਖਣ ਨੂੰ ਵੀ ਜੀਅ ਕਰ ਆਉਂਦਾ ਹੈ। ਸਬਜ਼ੀਆਂ ਮਾਸ ਵਾਂਗ ਛੇਤੀ ਖਰਾਬ ਵੀ ਨਹੀਂ ਹੁੰਦੀਆਂ, ਹਾਜ਼ਮੇ ਉਤੇ ਭਾਰ ਵੀ ਨਹੀਂ ਪਾਂਦੀਆਂ ਤੇ ਆਪਣੇ ਵਾਂਗ ਹੀ ਮਨੁਖੀ ਸਰੀਰ ਨੂੰ ਨਿਰਮਲ ਰਖਦੀਆਂ ਹਨ। ਖਾ ਚੁਕਣ ਬਾਦ ਥਾਲੀ ਵੀ ਸਾਫ ਹੁੰਦੀ ਹੈ।

ਸਰਿਸ਼ਟੀ ਦਾ ਮੂਲ ਨੇਮ ਇਕ ਦੁਨੀਆ ਤੇ ਇਕ ਪਰਵਾਰ ਹੀ ਪਰਤੱਖ ਹੁੰਦਾ ਹੈ। ਇਸ ਨੇਮ ਤੋਂ ਬੇਪਰਵਾਹ ਰਹਿਣ ਕਰਕੇ ਮਨੁਖਤਾ ਮਾਰੂ ਲੜਾਈਆਂ ਦਾ ਸ਼ਿਕਾਰ ਹੋਈ ਪਈ ਹੈ। ਉਹ ਸਮਾਂ ਛੇਤੀ ਨੇੜੇ ਆ ਰਿਹਾ ਹੈ ਜਦੋਂ ਇਕ ਪਰਵਾਰ ਬਣ ਕੇ ਰਹੇ ਬਿਨਾਂ ਮਨੁਖਤਾ ਕਾਇਮ ਹੀ ਨਹੀਂ ਰਹਿ ਸਕੇਗੀ। ਜੰਗ ਤੇ ਮਾਰੂ ਹਥਿਆਰ ਵਿਵਰਜਿਤ ਕੀਤੇ ਜਾਣਗੇ ਤੇ ਹਰ ਮਨੁਖ ਦੂਜੇ ਦਾ ਰਕੀਬ ਹੋਣ ਦੀ ਥਾਂ ਉਹਦੀ ਅੱਖ ਦਾ ਤਾਰਾ ਹੋਵੇਗਾ। ਇਕ ਪਰਿਵਾਰਤਾ ਸਿਰਫ ਮਨੁਖਾਂ ਤਕ ਹੀ ਸੀਮਤ ਨਹੀਂ ਰਹੇਗੀ, ਇੰਦ ਚਰਿੰਦ ਸਾਰੀ ਚੇਤੰਨ ਜ਼ਿੰਦਗੀ ਇਕ ਪਰਿਵਾਰ ਬਣ ਜਾਵੇਗੀ। ਖੁਰਾਕ ਲਈ ਤੇ ਸ਼ੌਕੀਆ ਸ਼ਿਕਾਰ ਖੇਡਣ ਲਈ ਜਾਨਵਰ ਪੈਦਾ ਨਹੀਂ ਕੀਤੇ ਜਾਣਗੇ। ਜਾਨਵਰ ਜ਼ਿੰਦਗੀ ਦੀ ਖੂਬਸੂਰਤੀ ਤੇ ਵੰਨ-ਸਵੰਨਤਾ ਹੋਣਗੇ। ਮਨੁੱਖ ਆਪਣੀ ਆਤਮਕ ਨਵੀਨਤਾ ਲਈ ਜੰਗਲਾਂ ਵਿਚ ਜਾਨਵਰਾਂ ਦੇ ਪ੍ਰਸੰਨ ਦਰਸ਼ਨ ਕਰਨ ਜਾਇਆ ਕਰੇਗਾ। ਪੰਛੀਆਂ ਲਈ ਅਰਾਮ ਅਜਥਾਨ ਤੇ ਹਸਪਤਾਲ ਬਣਾਏ ਜਾਣਗੇ।

ਬਰਨਾਰਡ ਸ਼ਾਹ ਨੇ ਆਖਿਆ ਸੀ ਜਿਨਾਂ ਚਿਰ ਮਨੁਖ ਜਾਨਵਰਾਂ ਨੂੰ ਮਾਰ ਸਕਣ ਦੀ ਖੁਲ੍ਹ ਆਪਣੇ ਆਪ ਨੂੰ ਦੇਂਦਾ ਹੈ ਉਹਨਾਂ ਚਿਰ ਉਹ ਆਪਣੇ ਭਰਾਵਾਂ ਨੂੰ ਵੀ ਮਾਰਦਾ ਰਹੇਗਾ ਤੇ ਜੇ ਜੰਗ ਦੇ ਮਾਰੂ ਹਥਿਆਰਾਂ ਤੋਂ ਸਖਣੀ ਦੁਨੀਆਂ ਮਨੁੱਖ ਦਾ ਆਦਰਸ਼ ਹੈ, ਤਾਂ ਮਨੁਖ ਲਈ ਜ਼ਰੂਰੀ ਹੈ ਕਿ ਉਹ ਕਿਸੇ ਜੀਵ ਨੂੰ ਮਾਰ ਕੇ ਆਪਣੀ ਖੁਰਾਕ ਨਾ ਬਨਾਏ। ਸਇੰਸ ਤੇ ਹੁਨਰ ਸਬਜ਼ੀਆਂ ਤੇ ਫਲਾਂ ਵਿਚੋਂ ਮਾਸ ਨਾਲੋਂ ਕਿਤੇ ਨਰੋਈ ਤੇ ਸਵਾਦੀ ਖੁਰਾਕ ਬਣਾ ਸਕਦੇ ਹਨ। ਹੁਣ ਵੀ ਜਾਪਾਨ ਨੇ ਮਾਸਖੋਰੀ ਦੀ ਇੱਛਾ ਨੂੰ ਪ੍ਰਚਾਣ ਲਈ ਸਬਜ਼ੀਆਂ ਤੋਂ ਮਾਸ ਵਰਗੀ ਖੁਰਾਕ ਪੈਦਾ ਕਰ ਲਈ ਹੈ। ਸਾਇੰਸ ਮਨੁਖ ਲਈ ਅਨੇਕਾਂ ਤਰ੍ਹਾਂ ਦੇ ਬੇ-ਮਾਸ ਸਵਾਦਿਸ਼ਟ ਭੋਜਨ ਤਿਆਰ ਕਰ ਸਕਦੀ ਹੈ। ਬੁਚੜ ਖਾਨੇ ਤੇ ਸ਼ਰਾਬ ਖਾਨੇ ਸਭ ਮਨੁੱਖ ਨੂੰ ਜੰਗ ਲਈ ਪ੍ਰੇਰਨਾ ਦੇਂਦੇ ਹਨ, ਤੇ ਬੜੀ ਬਦ-ਸੂਰਤੀ ਤੇ ਬਦ ਗੰਧ ਪੈਦਾ ਕਰਦੇ ਹਨ।

ਜੇ ਪਿਆਰ ਦਇਆ, ਸੁੰਦਰਤਾ ਤੇ ਮਨ ਦੀ ਕੋਮਲਤਾ ਤੁਹਾਡੇ ਆਦਰਸ਼ ਹਨ ਤਾਂ ਤੁਸੀਂ ਮਾਸ ਖਾ ਹੀ ਨਹੀਂ ਸਕੋਗੇ, ਕਿਉਂਕਿ ਮਨੁਖ ਲਈ ਮਾਸ ਪੈਦਾ ਕਰਨ ਦੇ ਸਾਧਨ ਉਪਰਲੇ ਆਦਰਸ਼ ਨਾਲ ਟਕਰਾਂਦੇ ਹਨ।

ਇੰਦ ਚਰਿੰਦ ਤੇ ਮਨੁਖ ਵਾਸਤਵ ਵਿਚ ਇਕੋ ਪਰਿਵਾਰ ਹਨ। ਏਸ ਵੇਲੇ ਮਨੁਖ ਆਪਣੀਆਂ ਦੁਸ਼ਮਣੀਆਂ, ਲੜਾਈਆਂ ਨਫਰਤਾਂ ਤੇ ਈਰਖਾਵਾਂ ਵਿਚ ਗਰੱਸਿਆ ਹੋਇਆ ਹੈ, ਆਪੇ ਸਹੇੜੀਆਂ ਮੁਸੀਬਤਾਂ ਤੋਂ ਜਲਿਹਾਰ ਹੈ। ਇਹਦਾ ਕਲਿਆਣ ਜ਼ਿੰਦਗੀ ਦਾ ਇਕ ਪਰਵਾਰ ਹੈ ਤੇ ਇਕ ਪਰਵਾਰ ਦੇ ਜੀਅ ਇਕ ਦੂਜੇ ਨੂੰ ਮਾਰ ਕੇ ਖਾ ਨਹੀਂ ਸਕਦੇ।

# ਗੁਰੂ ਰਾਮ ਸਿੰਘ : ਪਰਚਾਰ ਦੇ ਚਾਰ ਸਾਲ

— ਨਾਹਰ ਸਿੰਘ



ਸੰਨ ੧੮੬੭ ਦੇ ਪਿਛੋਂ ਦੇ ੪ ਸਾਲ ਗੁਰੂ ਰਾਮ ਸਿੰਘ ਜੀ ਨੇ ਦੌਰੇ ਕਰਕੇ ਪੰਜਾਬ ਦੇ ਜ਼ਿਲਿਆਂ ਅੰਬਾਲਾ, ਲੁਧਿਆਣਾ, ਫੀਰੋਜ਼ਪੁਰ, ਸਿਖ ਰਿਆਸਤਾਂ ਦੇ ਇਲਾਕਿਆਂ, ਹੁਸ਼ਿਆਰਪੁਰ, ਜ਼ਲੰਧਰ, ਅਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ ਅਤੇ ਗੁਜਰਾਂਵਾਲਾ ਵਿਚ ਅੰਮ੍ਰਿਤ ਛਕਾਣ, ਸਿਖੀ ਫੈਲਾਨ ਅਤੇ ਸਮਾਜਕ ਕੁਰੀਤੀਆਂ ਦਾ ਸੁਧਾਰ ਕਰਨ ਵਿਚ ਲਗ ਏ। ਨਾਮਧਾਰੀਆਂ ਦੀਆਂ ਹਥ ਲਿਖੀਆਂ ਅਣ ਛੱਪੀਆਂ ਪੁਸਤਕਾਂ ਵਿਚ ਆਪ ਜੀ ਦੇ ਇਨ੍ਹਾਂ ਦੌਰਿਆਂ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਹੋਇਆ ਹੈ ਅਤੇ ਜੇ ਇਸ ਨੂੰ ਤਰਤੀਬ ਦੇ ਕੇ ਸੰਮਤ ਵਾਰ ਲਿਖ ਦਿਤਾ ਜਾਏ, ਤਦ ਇਤਿਹਾਸਕ ਨੁਕਤੇ ਨਾਲ ਇਹ ਪੰਜਾਬ ਦੀ ਸਮਾਜਕ ਜ਼ਿੰਦਗੀ ਦੇ ਇਤਿਹਾਸ ਲਈ ਵਡਮੁਲਾ ਹੋਵੇਗਾ।

ਸੰਨ ੧੮੬੮ ਵਿਚ ਪਰਚਾਰ ਕਰਦੇ ਹੋਏ ਗੁਰੂ ਰਾਮ ਸਿੰਘ ਦੀ ਦੀਵਾਲੀ ਦੇ ਮੌਕੇ ਤੇ ਅਮ੍ਰਿਤਸਰ ਪਹੁੰਚੇ। ਲਾਹੌਰ ਵਿਚ ਦੀ ਲੰਘਦੇ ਹੋਏ ਸੰਮਤ ੧੯੨੫ ਦੀ ਮਾਘੀ ਆਪ ਜੀ ਨੇ ਬਾਬੇ ਜਮੀਅਤ ਸਿੰਘ ਹੋਰਾਂ ਪਾਸ ਪਿੰਡ ਗਿੱਲ ਜ਼ਿਲਾ ਸਿਆਲਕੋਟ ਵਿਚ ਕੀਤੀ। ਆਪ ਜੀ ਨੇ ਇਸ ਸੰਮਤ ਦਾ ਹੋਲਾ ਜੋ ਮਾਰਚ ੧੮ ੯ ਵਿਚ ਸੀ, ਮਾਨਾ ਵਾਲੇ ਦੇ ਸਰਦਾਰ ਹੀਰਾ ਸਿੰਘ ਅਤੇ ਸਰਦਾਰ ਬੁਧ ਸਿੰਘ ਦੇ ਪਿੰਡ ਕੀਤਾ। ਪਿੰਡ ਮਾਨਾਂ ਵਾਲੇ ਦਾ ਹੋਲਾ ਨਾਮਧਾਰੀ ਇਤਿਹਾਸ ਦਾ ਇਕ ਬਹੁਤ ਮਸ਼ਹੂਰ ਮੇਲਾ ਹੈ। ਸਰਦਾਰ ਲਹਿਣਾ ਸਿੰਘ ਘਰਜਾਖੀਆ ਜਿਸ ਦੇ ਘਰ ਜਰਨੈਲ ਹਰੀ ਸਿੰਘ ਜੀ ਨਲੂਏ ਦੀ ਪੁਤ੍ਰੀ ਸੀ, ਨਾਮਧਾਰੀ ਸਜਿਆ। ਨਲੂਆ ਖਾਨਦਾਨ ਨਾਲ ਗੁਰੂ ਰਾਮ ਸਿੰਘ ਦਾ ਗੂੜ੍ਹਾ ਸਬੰਧ ਹੋ ਗਿਆ। ਸਰਦਾਰ ਹਰੀ ਸਿੰਘ ਨਲੂਏ ਦਾ ਪੁਤ੍ਰ ਮੋਤੀ ਸਿੰਘ ਨੇਪਾਲ ਰਾਜ ਦੀਆਂ ਫੌਜਾਂ ਵਿਚ ਅਜੀਟਣ ਸੀ। ਏਥੇ ਹੀ ਆਪ ਜੀ ਨੇ ਫੁਰਮਾਇਆ ਸੀ ਕਿ ਮੈਂ ਸਿਰਫ ਢਾਈ ਸਿਖ ਦੇਖੇ ਹਨ। ਸਰਦਾਰ ਲਹਿਣਾ ਸਿੰਘ ਘਰਜਾਖੀਆ ਪੂਰਾ, ਬਾਬਾ ਜਮੀਅਤ ਸਿੰਘ ਕਾਹਣੇਵਾਲਾ ਪੂਰਾ ਅਤੇ ਬਾਬਾ ਜਮੀਅਤ ਸਿੰਘ ਗਿਲਾਂ ਵਾਲਾ ਅੱਧਾ। ਏਥੇ ਹੀ ਮਹਾਰਾਜਾ ਰਣਜੀਤ ਦੇ ਪਸ਼ਾਵਰ ਦੇ ਗਵਰਨਰ ਸਰਦਾਰ ਮੀਹਾਂ ਸਿੰਘ ਦਾ ਭਤੀਜਾ ਤਾਰਾ ਸਿੰਘ ਪਿੰਡ ਮਿਸਰੀ ਮੀਣੇ ਵਾਲਾ ਆਪ ਜੀ ਦੇ ਹਥੋਂ ਅਮ੍ਰਿਤ ਛਕ ਕੇ ਨਾਮਧਾਰੀ ਸਜਿਆ। ਕੋਟ ਸ਼ੇਰੇ ਵਾਲੀ ਮਾਈ ਭਾਗਣ, ਆਪ ਜੀ ਨੂੰ ਆਪਣੇ ਪਿੰਡ ਲੈ ਗਈ ਅਤੇ ਭੰਡਾਰਾ ਕੀਤਾ। ਸੰਨ ੧੮੬੮ ਦੀ ਸਰਕਾਰੀ ਰੀਪੋਰਟ ਅਨੁਸਾਰ ਗੁਜਰਾਂਵਾਲੇ ਦੇ ਇਲਾਕੇ ਦੇ ਲੋਕੀ ਨਾਮਧਾਰੀ ਬਣ ਰਹੇ ਸਨ। ਸਰਕਾਰੀ ਕਰਮਚਾਰੀਆਂ ਦੀ ਇਸ ਸਾਲ ਦੀ ਰੀਪੋਰਟ ਵਿਚ ਬੜੀਆਂ ਹੀ ਕੋੜੀਆਂ ਜਿਹੀਆਂ ਗਲਾਂ ਲਿਖ ਕੇ ਨਤੀਜੇ ਕੱਢੇ ਗਏ ਹਨ। ਲਿਖਿਆ ਹੈ ਕਿ ਲੋਕੀ ਇਸ ਸਾਲ ਨਾਮਧਾਰੀ ਨਹੀਂ ਬਣ ਰਹੇ। ਜਿਹੜਾ ਅਸਲੀਅਤ ਤੋਂ ਉੱਕਾ ਹੀ ਦੂਰ

ਹੈ। ਜਿਸ ਬੀਬੀ ਚੰਦੋ ਨੂੰ ਸਰਕਾਰੀ ਅਫਸਰਾਂ ਨੂੰ ਪ੍ਰਚਾਰਕ ਲਿਖਿਆ ਹੈ ਅਸਲ ਵਿਚ ਉਹ ਸਿਰਫ ੧੫ ਸਾਲ ਦੀ ਲੜਕੀ ਸੀ। ਰੀਪੋਰਟ ਦੇ ਅਖੀਰ ਵਿਚ ਲਿਖਿਆ ਹੈ ਕਿ ਸਰਕਾਰ ਨੂੰ ਨਾਮਧਾਰੀਆਂ ਤੇ ਨਿਗਰਾਨੀ ਰਖਣੀ ਚਾਹੀਦੀ ਹੈ, ਕਿਉਂਕਿ ਇਹ ਗਲ ਭੀ ਸੰਭਵ ਹੈ ਕਿ ਦੱਬੀ ਹੋਈ ਅਗਨੀ ਮੁੜ ਫੇਰ ਪ੍ਰਚੰਡ ਜਵਾਲਾ ਬਣ ਜਾਏ। ਨਾਮਧਾਰੀਆਂ ਦੀਆਂ ਇਕੱਤਰਤਾਵਾਂ ਤੇ ਪਾਬੰਦੀਆਂ ਢਿਲੀਆਂ ਹੋਵਣ ਪਿਛੋਂ ਕੂਕਿਆਂ ਨੇ ਆਪਣੇ ਆਪਣੇ ਇਲਾਕਿਆਂ ਵਿਚ ਮੇਲੇ ਯਾ ਦੀਵਾਨ ਲਗਾਵਣੇ ਸ਼ੁਰੂ ਕੀਤੇ। ਸੰਮਤ ੧੯੨੫ ਦੇ ਯਾ ਮਾਰਚ ੧੮੬੯ ਹੋਲੇ ਦੇ ਮੇਲੇ ਲਈ ਬਾਬਾ ਖੁਸ਼ਹਾਲ ਸਿੰਘ ਅਤੇ ਮਸਤਾਨ ਸਿੰਘ ਬਰਾੜ ਵਾਲੇ ਵਾਲਿਆਂ ਨੇ ਦੂਰ ਨੇੜੇ ਦੇ ਨਾਮਧਾਰੀ ਸਿੰਘਾਂ ਨੂੰ ਸਦੇ ਭੇਜ ਦਿਤੇ। ਮੁਕਤਸਰ, ਫਾਜ਼ਲਕਾ ਅਤੇ ਅਬੋਹਰ ਦੇ ਇਲਾਕਿਆਂ ਦੀ ਨਵੀਂ ਬੰਦੋਬਸਤ ਹੋ ਰਹੀ ਸੀ। ਮੋਗੇ ਬਠਿੰਡੇ ਫਰੀਦਕੋਟ ਦੇ ਇਲਾਕਿਆਂ ਦੇ ਕੇਸਾਂ ਵਾਲੇ ਜੱਟ, ਮੁਸਲਮਾਨ ਬੋਦਲਿਆਂ, ਵਟੂਆਂ, ਖੋਖਰਾਂ, ਬਾਗੜੀਏ ਬਿਸ਼ਨੋਈਆਂ, ਜਾਟਾਂ ਆਦਿ ਤੋਂ ਚਾਰ ਆਨੇ ਤੋਂ ਲੈ ਕੇ ਇਕ ਰੁਪਿਆ ਵਿਘਾ ਬੈਅ ਜ਼ਮੀਨਾਂ ਖਰੀਦ ਰਹੇ ਸਨ। ਜ਼ਮੀਨਾਂ ਬਰਾਨੀ ਸਨ। ਹਾੜੀ ਸੌਣੀ ਦੀਆਂ ਫਸਲਾਂ ਮੀਂਹ ਪੈਣ ਤੇ ਹੋ ਜਾਂਦੀਆਂ ਸੀ। ਦੂਰ ਦੂਰ ਟਿਬੇ ਹੀ ਟਿਬੇ ਚਲੇ ਜਾਂਦੇ ਸਨ। ਪ੍ਰਬੰਧ ਇਹ ਰਖਿਆ ਹੋਇਆ ਸੀ ਕਿ ਇਕ ਟਬਰ ਦੇ ਕੁਝ ਜੀ ਪਿਛਲੇ ਪਿੰਡ ਰਹਿੰਦੇ ਅਤੇ ਕੁਝ ਅਗਲੇ ਪਿੰਡ ਚਲੇ ਜਾਂਦੇ। ਕਈ ਕਈ ਪਿੰਡਾਂ ਦੇ ਲੋਕੀ ਚੋਰੀ, ਧਾੜਿਆਂ ਤੋਂ ਡਰਦੇ ਕਠੇ ਹੋ ਕੇ ਤੁਰਦੇ। ਬਰਾੜ ਵਾਲੇ ਦੇ ਹੋਲੇ ਦੀਆਂ ਖਬਰਾਂ ਸੁਣਕੇ ਆਲੇ ਦੁਆਲੇ ਦੇ ਬਹੁਤ ਸਾਰੇ ਨਾਮਧਾਰੀ ਸਿੰਘ ਅਤੇ ਉਹਨਾਂ ਦੇ ਸੰਗੀ ਸਾਥੀ ਮੁਕਤਸਰ ਤੋਂ ਪਰੇ ਪਿੰਡ ਰੁਪਾਣੇ ਕਠੇ ਹੋ ਗਏ। ਨਵੀਆਂ ਨਵੀਆਂ ਆਬਾਦੀਆਂ ਸਨ। ਸਾਰੇ ਜਟ ਸਿਖ ਪੁਰਾਣੇ ਮੁਸਲਮਾਨ ਵਸਨੀਕਾਂ ਦੇ ਮੁਕਾਬਲੇ ਤੇ ਕਠੇ ਰਹਿੰਦੇ ਸਨ ਅਤੇ ਇਕ ਦੂਜੇ ਦਾ ਦੁਖ ਵਟੌਂਦੇ ਸਨ। ਜਿਥੇ ਕਿਤੇ ਮੁਸਲਮਾਨ ਕੱਠੇ ਹੋ ਕੇ ਝੁਗੀਆਂ ਉਜਾੜਣ ਯਾ ਢਿਗੇ ਜ਼ੋਰੀ ਪਸ਼ੂ ਖੋਹ ਕੇ ਲਜਾਣ ਦੀ ਜ਼ੋਰਾ ਵਰੀ ਕਰਣ ਦੀ ਕੋਸ਼ਸ਼ ਕਰਦੇ, ਸਾਰੇ ਕਠੇ ਹੋ ਕੇ ਡਟਕੇ ਮੁਕਾਬਲਾ ਕਰਦੇ। ਬਹੁਤੀਆਂ ਥਾਵਾਂ ਤੇ ਨਵੇਂ ਸਿਖ ਆਬਾਦਕਾਰਾਂ ਅਤੇ ਪੁਰਾਣੇ ਮੁਸਲਮਾਨ ਵਸਣੀਕਾਂ ਦੀਆਂ ਆਪਸ ਵਿਚ ਲੜਾਈਆਂ ਹੁੰਦੀਆਂ ਰਹਿੰਦੀਆਂ। ਪਰ ਸਿਖ ਹਰ ਥਾਂ ਹੀ ਉਪਰਲੇ ਪਲੇ ਰਹਿੰਦੇ। ਜਿਹੜੇ ਨਾਮਧਾਰੀ ਬਣ ਗਏ ਸਨ, ਉਹ ਤਾਂ ਇਸ ਇਲਾਕੇ ਦੇ ਗਊ ਬੱਧ ਕਰਨ ਵਾਲੇ ਮੁਸਲਮਾਨਾਂ ਨੂੰ ਮੌਤ ਦੇ ਫਰਿਸ਼ਤੇ ਹੋ ਕੇ ਟਕਰਦੇ ਸਨ। ਇਨ੍ਹਾਂ ਇਲਾਕਿਆਂ ਦੇ ਸੋਢੀ ਗੁਰੂ, ਨਾਮਧਾਰੀਆਂ ਦੇ ਕੁਦਰਤੀ ਤੌਰ ਤੇ ਹੀ ਖਿਲਾਫ ਸਨ। ਮੁਸਲਮਾਨ ਪੁਲਸ ਵਾਲੇ, ਪਟਵਾਰੀ ਮੁਨਸ਼ੀ ਮਸੱਦੀ ਜਟ ਸਿਖਾਂ ਦੇ ਇਸ ਮੁਸਲਮਾਨਾਂ ਦੀ ਖਾਲਸ ਆਬਾਦੀ ਵਿਚ ਆ ਕੇ ਜ਼ਮੀਨਾਂ ਖਰੀਦਣ ਅਤੇ ਪਿੰਡ ਵਸਾਵਣੇ ਦੇ ਸਖਤ ਵਿਰੋਧੀ ਸਨ।

ਰੁਪਾਣੇ ਤੋਂ ਤਿਆਰ ਹੋ ਕੇ ਨਾਮਧਾਰੀਆਂ ਦਾ ਜੱਥਾ ਪਿੰਡ ਬਰਾੜੇ ਵਾਲੇ ਨੂੰ ਚਲ ਪਿਆ। ਮੁਸਲਮਾਨ ਥਾਨੇਦਾਰ ਦੀਵਾਨ ਬਖਸ਼ ਖਾਹ ਮਖਾਹ ਹੀ ਇਸ ਵਹੀਰ ਦੇ ਪਿਛੇ ਪਿਛੇ ਲਗ ਤੁਰਿਆ। ਦੋ ਕੁ ਦਿਨ ਤਾਂ ਵਹੀਰ ਦੇ ਸਿੰਘਾਂ ਨੇ ਉਸ ਨੂੰ ਕੁਝ ਨਾ ਕਿਹਾ ਪਰ ਜਦ ਉਹ ਖੁਲਮ ਖੁਲ੍ਹਾ ਹੀ ਇਨ੍ਹਾਂ ਦੀ ਹੱਤਕ ਕਰਨ ਲਗਾ ਤਦ ਜੱਥੇ ਦੇ ਆਗੂਆਂ ਨੇ ਉਸ ਨੂੰ ਬੜੇ ਠਰੁਮੇ ਨਾਲ ਸਮਝਾਇਆ, ਕਿ ਉਹ ਬਰਾੜਵਾਲੇ ਹੋਲੇ ਦੇ ਮੇਲੇ ਤੇ ਜਾ ਰਹੇ ਹਨ। ਇਸ ਤੇ ਭੀ ਉਹ ਸਿਰ ਹੀ ਚੜ੍ਹਦਾ ਗਿਆ। ਸੋ ਵਹੀਰ ਵਿਚੋਂ ਕੁਝ ਜੋਸ਼ੀਲੇ ਸਿੰਘਾਂ ਨੇ ਦੀਵਾਨ ਬਖਸ਼ ਨਾਲ ਓਹੀ ਕੀਤੀ ਜੋ ਤੰਗ ਆਏ ਹੋਏ ਜੱਟ ਐਸੇ ਭੈੜੇ ਹਾਕਮਾਂ ਨਾਲ ਕਰਿਆ ਕਰਦੇ ਹਨ। ਠਾਨੇਦਾਰ ਨੇ ਅਫਸਰੀ ਰੋਹਬ ਵਿਚ ਆ ਕੇ ਛੇੜਖਾਨੀ ਕੀਤੀ। ਇਸ ਤੇ ਫਸਾਦ ਹੋ ਗਿਆ। ਉਸ ਨੇ ਤਲਵਾਰ ਚਲਾਉਣ ਦੀ ਸ਼ੇਖੀ ਮਾਰੀ। ਸਿੰਘਾਂ ਨੇ ਉਸ ਦੀ ਤਲਵਾਰ ਖੋਹ ਲਈ ਅਤੇ ਮੌਲਾ ਬਖਸ਼ ਨਾਲ ਦੀਵਾਨ ਬਖਸ਼ ਦੀ ਮੁਰੰਮਤ ਕਰ ਦਿਤੀ। ਉਸ ਦੇ ਘੋੜੇ ਨੂੰ ਇਕ ਦੋ ਸੋਟੇ ਮਾਰ ਕੇ ਪਿਛਾਂਹ ਨੂੰ ਭਜਾ ਦਿੱਤਾ। ਠਾਨੇਦਾਰ ਦੇ ਨਾਲ ਦਾ ਸਪਾਹੀ ਭੀ ਝਾੜ ਖਾ ਕੇ ਨਾਲ ਹੀ ਮੁੜ ਆਇਆ।

ਦੀਵਾਨ ਬਖਸ਼ ਨੇ ਆਉਂਦਿਆਂ ਹੀ ਨਾਮਧਾਰੀਆਂ ਦੇ ਖਿਲਾਫ ਜ਼ਿਲੇ ਦੇ ਅਫਸਰਾਂ ਨੂੰ, ਸਰਕਾਰੀ ਅਫਸਰਾਂ ਨੂੰ ਮਾਰਨ ਬਲਵਾ, ਕਰਨ ਦੀ ਨੀਯਤ ਨਾਲ ਇੱਕਠੇ ਹੋਣ, ਸਰਕਾਰ ਵਾਲਾ ਦੀ ਹਕੂਮਤ ਦੇ ਖਿਲਾਫ ਨਾਅਰੇ ਲਾਉਣ ਅਤੇ ਹਕੂਮਤ ਨੂੰ ਨਾ ਮੰਨਣ ਦੇ ਜੁਰਮਾਂ ਦੇ ਭਾਗੀ ਹੋਣ ਦੀਆਂ ਰਿਪੋਰਟਾਂ ਭੇਜ ਦਿਤੀਆਂ।

ਰਿਪੋਰਟ ਮਿਲਣ ਤੇ ਫ਼ੀਰੋਜ਼ਪੁਰ ਦਾ ਸੁਪਰੀਇੰਟੈਂਡੈਂਟ ਪੁਲੀਸ ਮਿਸਟਰ ਟਰਟਨਸਮਿਥ ਅਤੇ ਐਸਿਸਟੈਂਟ ਕਮਿਸ਼ਨਰ ਮਿਸਟਰ ਵੇਕਫੀਲਡ ਕੋਈ ੨੦ ਕੁ ਸਪਾਹੀ ਨਾਲ ਲੈ ਕੇ ਬਰਾਜਵਾਲੇ ਵਲ ਨੂੰ ਚਲ ਪਏ। ਘੋੜਸਵਾਰ ਪੁਲੀਸ ਵੀ ਨਾਲ ਹੀ ਸੀ। ੧ ਮਾਰਚ ਰਾਤ ਦੇ ਦੋ ਵਜੇ ਮੁਕਤਸਰ ਪਹੁੰਚੇ। ਸੋਢੀ ਮਾਨ ਸਿੰਘ ਅਤੇ ਉਸ ਦੇ ਭਾਈ ਨੇ ਸਾਹਿਬ ਬਹਾਦੁਰਾਂ ਨੂੰ ਆ ਸਲਾਮਾਂ ਕੀਤੀਆਂ, ਅਤੇ ਆਪਣੇ ਵਲੋਂ ਹਰ ਤਰ੍ਹਾਂ ਦੀ ਮਦਦ ਪੇਸ਼ ਕੀਤੀ।

ਸਵੇਰ ਸਾਰ ਅੰਗਰੇਜ਼ ਅਫਸਰ ਅਤੇ ਪੁਲੀਸ ਦੇ ਸੁਪਾਹੀ ਬਰਾਜਵਾਲੇ ਵੱਲ ਨੂੰ ਚਲੇ। ਅਫਸਰਾ ਨੂੰ ਅਤੇ ਟੋਡੀਆਂ ਨੂੰ ਕੂਕਿਆਂ ਦੇ ਨਾਮ ਤੋਂ ਹੀ ਤਾਪ ਚੜ੍ਹ ਜਾਂਦੇ ਸਨ, ਸੋ ਬਰਾਜਵਾਲ਼ੇ ਤੋਂ ਉਰੇ ਹੀ ਵਿਉਂਤ ਇਹ ਬਣਾਈ ਗਈ ਕਿ ਪੁਲੀਸ ਨੂੰ ਪਿਛਾਂਹ ਰਖਿਆ ਜਾਵੇ, ਅਤੇ ਪੇਂਡੂਆਂ ਨੂੰ ਅਗਾਂਹ ਕਰਕੇ ਨਾਮਧਾਰੀਆਂ ਨੂੰ ਫੜਣ ਦੀਆਂ ਕੋਸ਼ਸ਼ਾਂ ਕੀਤੀਆਂ ਜਾਣ। ੨ ਵਜੇ ਸਾਰੀ ਪਾਰਟੀ ਬਰਾਜਵਾਲੇ ਪਹੁੰਚੀ ਇੰਨਸਪੈਕਟਰ ਕੁਤਬ ਸ਼ਾਹ, ਅੱਠ ਪੁਲੀਸ ਵਾਲੇ ਬੰਦੋਬਸਤ ਦਾ ਸੁਪਰਇੰਟੈਂਡੈਂਟ ਅਲੀ ਮੌਲਾ, ਇਹ ਸਾਰੇ ਪਿੰਡੋਂ ਬਾਹਰ ਅਫਸਰਾਂ ਦੇ ਪਹੁੰਚਣ ਦੀ ਉਡੀਕ ਕਰ ਰਹੇ ਸਨ।

ਇੰਨਸਪੈਕਟਰ ਸਾਹਿਬ ਨੇ ਆਪਣੀ ਪਹਿਲੀ ਸਾਰੀ ਕਾਰਗੁਜ਼ਾਰੀ ਅੰਗਰੇਜ਼ ਅਫਸਰਾਂ ਨੂੰ ਸੁਣਾਈ। ਕਿਹਾ "ਕਿ ਫਿਦਵੀ ਨੇ ਹਜ਼ੂਰ ਦੇ ਆਵਣ ਤੋਂ ਪਹਿਲਾਂ ਫੂਲੇਵਾਲੀਏ ਕੂਕੇ ਮਲੂਕ ਸਿੰਘ ਰਾਹੀਂ ਬਾਗੀ ਕੂਕਿਆਂ ਨੂੰ ਆਪਣੇ ਆਪ ਸਾਡੇ ਹਵਾਲੇ ਕਰ ਦੇਣ ਲਈ ਹੁਕਮ ਦਿਤਾ ਸੀ, ਪਰ ਮਸਤਾਨ ਸਿੰਘ ਬਰਾਜਵਾਲੀਏ ਨੇ ਮਲੂਕ ਸਿੰਘ ਦੀ ਪੇਸ਼ ਨਹੀਂ ਜਾਣ ਦਿਤੀ। ਮਲੂਕ ਸਿੰਘ ਰਾਹੀਂ ਫਿਦਵੀ ਮਸਤਾਨ ਸਿੰਘ ਨੂੰ ਹੀ ਮਿਲਿਆ, ਜਿਸ ਨੇ ਹਜ਼ੂਰ ਦੇ ਨਿਮਕਖਾਰ ਨੂੰ ਮਖੌਲ ਕੀਤੇ ਅਤੇ ਫਿਦਵੀ ਨੂੰ ਸਰਕਾਰ ਦੀ ਨੌਕਰੀ ਛੱਡ ਕੇ ਕੂਕਿਆਂ ਨਾਲ ਰਲ ਜਾਣ ਲਈ ਕਿਹਾ। ਅਲੀ ਮੌਲਾ ਦੇ ਸਮਝਾਣ ਤੇ ਭੀ ਕੂਕਿਆਂ ਨੇ ਉਸ ਦੇ ਢੇਮਾਂ ਮਾਰੀਆਂ।

ਓਧਰ ਮੁਸਲਮਾਨ ਦੇਸੀ ਅਫਸਰ, ਨਾਮਧਾਰੀਆਂ ਨੂੰ ਹਕੂਮਤ ਭੋਂ ਬਾਗੀ ਸਾਬਤ ਕਰਨ ਅਤੇ ਉਹਨਾਂ ਨੂੰ ਫਾਂਸੀਆਂ ਦੀ ਸਜ਼ਾਵਾਂ ਦਿਵਾਣ ਦੀਆਂ ਕੋਸ਼ਸ਼ਾਂ ਵਿਚ ਲਗੇ ਹੋਏ ਸਨ, ਏਧਰ ਭੋਲੇ ਨਾਮਧਾਰੀ ਗੁੜ ਵੰਡਣ ਅਤੇ ਆਪਸ ਵਿਚ ਮਿਲ ਕੇ ਮੇਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਅੰਗਰੇਜ਼ ਅਫਸਰਾਂ ਦਾ ਆਉਣਾ ਸੁਣ ਕੇ, ਨਾਮਧਾਰੀ ਸਾਫ਼ ਨੀਯਤ ਨਾਲ, ਇਨ੍ਹਾਂ ਪਾਸ ਮੁਸਲਮਾਨ ਹਾਕਮਾਂ ਦੀਆਂ ਵਧੀਕੀਆਂ ਦਸਣ ਲਈ ਆਏ। ਉਨ੍ਹਾਂ ਵਿਚੋਂ ੪੪ ਆਦਮੀ ਫੜ ਕੇ ਮਲੋਟ ਦੇ ਥਾਨੇ ਭੇਜ ਦਿਤੇ ਗਏ ਅਤੇ ਨਾਮਧਾਰੀਆਂ ਦੇ ਚਾਂਦੀ ਸੋਨੇ ਦੇ ਗਹਿਣੇ ਜੋ ਸਰਕਾਰੀ ਰਿਪੋਰਟ ਅਨੁਸਾਰ ੫੦੦੦/- ਰੁਪਏ ਦੀ ਕੀਮਤ ਦੇ ਸਨ, ਅਫਸਰਾਂ ਨੇ ਅਪਣੇ ਕਬਜ਼ੇ ਵਿਚ ਕਰ ਲਏ : ੨ ਮਾਰਚ ਨੂੰ ੪੪ ਨਾਮਧਾਰੀ ਕੈਦੀ ਮਲੋਟ ਤੋਂ ਮੁਕਤਸਰ ਲਿਆਂਦੇ ਗਏ ਅਤੇ ਫੀਰੋਜ਼ਪੁਰ ਭੇਜ ਦਿੱਤੇ ਗਏ। ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਮਿਸਟਰ ਨਕਸ ਦੇ ਸਾਹਮਣੇ ਮੁਕਦਮਾ ਪੇਸ਼ ਹੋਇਆ। ਪੰਜਾਬ ਸਰਕਾਰ ਦੇ ਹੁਕਮ ਅਨੁਸਾਰ ਲਾਹੌਰ ਦੇ ਕਮਿਸ਼ਨਰ ਮਿਸਟਰ ਕਰੇਕਕਰਾਫਟ ਨੇ ਡਿਪਟੀ ਕਮਿਸ਼ਨਰ ਨੂੰ ਲਿਖਿਆ, ਕਿ ਦੋਸ਼ੀਆਂ ਪਰ ਬਗਾਵਤ ਦਾ ਮੁਕੱਦਮਾ ਨਾ ਚਲਾਇਆ ਜਾਵੇ, ਬਲਕਿ ਬਲਵੇ ਦਾ ਮੁਕੱਦਮਾ ਚਲਾ ਕੇ ਥੋੜਿਆਂ ਜਿਹਾਂ ਨੂੰ ਹੀ ਸਖਤ ਸਜ਼ਾਵਾਂ ਦਿਤੀਆਂ ਜਾਣ।

ਸਰਕਾਰ ਦੇ ਵਕਾਰ ਅਤੇ ਰੁਹਬ ਨੂੰ ਕਾਇਮ ਰਖਣ ਲਈ ਅਤੇ ਲੋਕਾਂ ਨੂੰ ਕੂਕੇ ਬਨਣ ਤੋਂ ਹਟਾਉਣ ਲਈ ਬਰਾਜ ਵਾਲੇ ਦੇ ਮਸਤਾਣ ਸਿੰਘ ਨੂੰ ਥੋੜ੍ਹੀਆਂ ਥੋੜ੍ਹੀਆਂ ਸਜ਼ਾਵਾਂ ਅਤੇ ਜਰਮਾਨੇ ਕਰ ਦਿਤੇ। ਬਾਕੀ ਦੇ ਤਰਾਹ ਆਦਮੀਆਂ ਨੂੰ ਬਿਨਾ ਮੁਕੱਦਮਾ ਚਲਾਏ ਛੱਡ ਦਿਤਾ।

ਸੋਢੀ ਮਾਨ ਸਿੰਘ ਜੀ ਨੂੰ ਸਰਕਾਰ ਨੂੰ ਮਦਦ ਦੇਣ ਦੇ ਇਵਜ਼ ਵਿਚ ਆਨਰੇਰੀ ਮਜਸਟਰੇਟ ਬਣਾ ਦਿਤਾ ਗਿਆ। ਪਿੰਡਾਂ ਵਾਲਿਆਂ ਨੂੰ ਭੀ ਨਕਦ ਇਨਾਮ ਦਿਤੇ ਗਏ। ਪਰ ਪੁਲੀਸ ਵਾਲਿਆਂ ਵਿਚੋਂ ਕਿਸੇ ਨੂੰ ਭੀ ਕੁਝ ਇਨਾਮ ਨਾ ਮਿਲਿਆ। ਅਸਲ ਵਿਚ ਅੰਗਰੇਜ਼ ਅਫਸਰ ਨੂੰ ਇਹ ਨਿਸ਼ਚਾ ਹੋ ਗਿਆ ਸੀ ਕਿ ਛੋਟੇ ਮੁਸਲਮਾਨ ਅਫਸਰਾਂ ਨੇ ਸਾਜ਼ਸ਼ ਕਰ ਕੇ ਝੂਠਾ ਮੁਕੱਦਮਾ ਖੜਾ ਕਰ ਦਿਤਾਂ ਹੈ, ਇਸ ਦੀ ਅਸਲੀਅਤ ਕੁਝ ਭੀ ਨਹੀਂ।

ਸੰਨ ੧੮੬੯ ਯਾ ਸੰਮਤ ੧੯੨੬ ਵਿਚ ਗੁਰੂ ਰਾਮ ਸਿੰਘ ਜੀ ਨੇ ਲੁਧਿਹਾਨਾ, ਲਾਹੌਰ, ਗੁਰਦਾਸਪੁਰ ਅਤੇ ਸਿਆਲਕੋਟ ਦੇ ਜ਼ਿਲਿਆਂ ਦੇ ਦੌਰੇ ਕੀਤੇ। ਜਦ ਦਰਪ ਦੇ ਦੌਰੇ ਤੋਂ ਮੁੜਦੇ ਆਪ ਗੁਰਦਾਸਪੁਰ ਦੇ ਜ਼ਿਲੇ ਵਿਚੋਂ ਦੀ ਲੰਘ ਰਹੇ ਸਨ ਤਦ ਸਰਕਾਰੀ ਰਿਪੋਰਟ ਅਨੁਸਾਰ ਆਪ ਜੀ ਦੇ ਨਾਲ ਕੋਈ ੧੫੦ ਆਦਮੀ ਸ਼ਨ। ਇਸ ਸਮੇਂ ਉਨ੍ਹਾਂ ਦੇ

ਨਾਲ ਸਰਦਾਰ ਬੁਧ ਸਿੰਘ ਮਾਨਾਂ ਵਾਲੀਆ, ਚੰਦਾ ਸਿੰਘ ਸਿਆਲਕੋਟ ਦਾ ਅਤੇ ਸਰਦਾਰ ਮੰਗਲ ਸਿੰਘ ਪਟਿਆਲੇ ਵਾਲਾ ਸਨ। ਬਾਬਾ ਨਰੈਣ ਸਿੰਘ ਜੀ, ਜਿਨ੍ਹਾਂ ਨੂੰ ਨਾਮਧਾਰੀ ਪੰਥ ਵਿਚ ਵੱਡੇ ਦੀਵਾਨ ਜਾਂ ਵੱਡੇ ਵਜ਼ੀਰ ਦੇ ਨਾਮ ਅਤੇ ਸਨਮਾਨ ਨਾਲ ਬੁਲਾਇਆ ਜਾਂਦਾ ਸੀ, ਆਪ ਜੀ ਦੇ ਨਾਲ ਸਨ। ਮੌਲਵੀ ਗੁਲਾਮ ਭੀਖ ਜਲੰਧਰੀ ਆਪਣੀ ਉਰਦੂ ਦੀ ਅਣ ਛੱਪੀ ਪੁਸਤਕ ਤਾਰੀਖ ਵਾਕਤੇ ਵਿਚ ੪੨ ਤੋਂ ੬੯ ਸਫ਼ਿਆਂ ਤਕ ਕੂਕਿਆ ਸਬੰਧੀ ਇਸ ਤਰ੍ਹਾਂ ਲਿਖਦਾ ਹੈ। ਇਸ ਕਿਤਾਬ ਨੂੰ ਲਿਖਕੇ ਪੂਰੀ ਕਰਨ ਦਾ ਸੰਨ ੧੯੯੨ ਹੈ।

"ਮੈਂ ਖੁਦ ਗਿਆ ਔਰ ਦੇਖਾ। ਕੂਕਿਓਂ ਨੇ ਜੋ ਤਰੀਕ ਅਖਤਿਆਰ ਕੀਆ ਹੈ, ਵੁਹ ਅਸਲ ਮਜ਼ਹਬ ਸਿਖੋਂ ਕਾ ਹੀ ਹੈ। ਔਰ ਉਸੇ ਉਨਹੋਂ ਨੇ ਦੁਬਾਰਾ ਰੌਣਕ ਦੀ ਹੈ। ਮੈਲਾਨ ਉਨ ਕੀ ਤਬੀਅਤ ਕਾ ਅਸਲੀ ਰੁਖ ਸਿਖ ਮਜ਼ਹਬ ਕੀ ਜਾਨਬ ਹੈ ਪਰ ਉਨ ਕੇ ਤਰੀਕ ਔਰ ਡੇਢ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫਾਕ ਸੇ ਜਿਹ ਭੀ ਦਿਯਾ ਹੈ, ਕਿ ਜਿਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕ ਪਰ ਚਲਤੇ ਹੈਂ। ਉਨਕੀ ਜੋਲਾਨਾਏ ਤਬਅ, ਸਖਤ ਗੁਜ਼ਰਾਨ, ਨੀਮ ਸ਼ਬੀ ਪੰਚਾਇਤੇਂ ਔਰ ਸਪਾਹੀਯਾਨਾ ਵਜਅ ਕੋ ਦੇਖ ਕਰ ਗੌਰਮਿੰਟ ਪੰਜਾਬ ਕੀ ਨਜ਼ਰ ਉਨ ਕੇ ਊਪਰ ਹੁਈ, ਔਰ ਉਨ੍ਹੋਂ ਨੇ ਉਨਕੇ ਸਰਗਨਹੋਂ ਕੋ ਨਿਗਾਹ ਮੇਂ ਰੱਖਾ ਥਾ।"

"ਨਾਨਕ ਸ਼ਾਹ ਕੀ ਤਰ੍ਹਾਂ ਰਾਮ ਸਿੰਘ ਭੀ ਹਰ ਕੌਮ ਔਰ ਹਰ ਜ਼ਾਤ ਕੇ ਆਦਮੀ ਕੋ ਅਪਣੇ ਮਜ਼ਹਬ ਵਾ ਫਿਰਕੇ ਮੇਂ ਮਿਲਾ ਲੇਤਾ ਰਹਾ। ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਇਨ ਕੂਕਿਓਂ ਮੇਂ ਅਕਸਰ ਨੀਚੀ ਜ਼ਾਤ ਕੇ ਲੋਗ ਮਿਸਲ ਪੰਜਾਬੀ ਜਾਟ, ਔਰ ਚਮਾਰ ਵਗੈਰਾ ਕੇ ਹੈਂ। ਅਕਾਇਦ ਉਨਕੇ ਸਾਫ ਔਰ ਆਸਾਨ ਹੈਂ। ਯਅਨੀ ਬੁੱਤ ਪਰਸਤੀ ਕਿਸੀ ਤਰ੍ਹਾਂ ਕੀ ਜਾਇਜ਼ ਨਹੀਂ। ਕਿਸੀ ਜ਼ਾਤ ਕੀ ਕੈਦ ਨਹੀਂ ਹੈ। ਗੁਰੂ ਗੋਬਿੰਦ ਸਿੰਘ ਕੋ ਆਪਣਾ ਦੇਵਤਾ ਮਾਨਤੇ ਹੈਂ। ਹਰ ਕਿਸਮ ਕੀ ਬੁਰਾਈ ਕੋ ਗੁਨਾਹ ਜਾਨਤੇ ਹੈਂ। ਚੋਰੀ, ਜ਼ਨਾਕਾਰੀ, ਸ਼ਰਾਬਖੋਰੀ ਔਰ ਕੁਲ ਮੁਸਕਰਾਤੇ ਫਸਾਦ, ਗੋਸ਼ਤ ਔਰ ਝੂਟ ਉਨ ਕੇ ਕਤਈ ਮਨਅ ਹੈ। ਜੋ ਕੋਈ ਕੂਕਾ ਹੋਤਾ ਹੈ ਔਰ ਯਿਹ ਮਜ਼ਹਬ ਅਖਤਿਆਰ ਕਰਤਾ ਹੈ, ਉਸ ਕੇ ਊਪਰ ਅਤਾਇਤ ਗੁਰੂ ਕੀ ਔਰ ਪਾਬੰਦੀ ਅਕਾਇਦ ਕੀ ਔਰ ਜਫਾਕਸ਼ੀ ਔਰ ਜਾਨ ਫਸ਼ਾਨੀ ਜਬਰਨ ਲਾਜ਼ਮ ਕਰਤੇ ਹੈਂ। ਬੜਾ ਮਕੂਲਾ ਉਨਕਾ ਯਿਹ ਹੈ, "ਮਰਨਾ ਕੋਬੂਲ ਕਰੋ, ਜੀਨੇ ਕੀ ਖਾਹਸ਼ ਛੋੜੋ, ਆਪਣੇ ਤਾਈਂ ਖਾਕ ਸਮਝੋ, ਤਬ ਕੂਕਾ ਬਨੋ" । ਕੂਕਿਓਂ ਕਾ ਰੋਜ਼ ਰਾਤ ਕੇ ਤੀਨ ਬਜੇ ਉਠ ਕਰ ਨਹਾਨਾ ਹੋਤਾ ਹੈ ਔਰ ਨਹਾ ਧੋ ਕਰ ਗਰੰਥ ਕੇ ਅਸ਼ਲੋਕ ਪੜਤੇ ਹੈਂ। ਉਨ ਕੋ ਤਮਾਮ ਉਮਰ ਨੇਕੀ ਔਰ ਨੇਕਚਲਨੀ ਕੀ ਤਾਕੀਦ ਕੀ ਜਾਤੀ ਹੈ...ਕੂਕਾ ਕੇ ਫ਼ਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦਇਖਲਾਕ ਕਮ-ਦੇਖਾ ਹੋ ਗਾ। ਇਨ ਲੋਗੋਂ ਕੇ ਬੜੇ ਗਰਹੋ ਕੋ ਦੇਖਕਰ ਮਅਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੁਈ ਹੈ। ਗਾਓਂ ਕੇ ਗਾਓਂ-ਔਰ ਮੋਚਿਆ ਕੇ ਮੋਚਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਜੋ ਮੂਜਦ ਥੇ, ਨੇ ਸਿਲਸਿਲਾ ਅਰੰਭਾਦ ਸ਼ੁਰੂ ਕੀਆ, ਉਨ ਕੋ ਯਿਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਉਨਕੇ ਚੇਲੇਂ ਮੇਂ ਹੋਤਾ। ਉਸ ਕੇ ਮਜ਼ਹਬ ਕਾ ਅਰੂਜ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆਂ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।"

"ਜਬਕਿ ਗੁਰੂ ਕੋ ਕੋਈ ਨਿਆ ਗਸ਼ਤੀ ਹੁਕਮ ਜਾਰੀ ਕਰਨਾ ਮਨਜ਼ੂਰ ਹੋਤਾ ਹੈ ਵਹੁ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ ਵਹੁ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ, ਖਬਰ ਕਰਤਾ ਹੂਆ ਦੌੜਤਾ ਹੈ, ਔਰ ਫਰਮਾਬਰਦਾਰੀ ਆਪਣੇ ਗੁਰੂ ਕੀ ਆਪਨੇ ਊਪਰ ਫਰਜ਼ ਜਾਨਤਾ ਹੈ। ਜਬ ਵਹੁ ਥੱਕ ਕਰ ਚਲਨੇ ਕੇ ਕਾਬਲ ਨਹੀਂ ਰਹਿਤਾ, ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ। ਜਬ ਵੁਹ ਭੀ ਕਿਸੀ ਦੂਸਰੇ ਕੂਕੇ ਕੋ ਦੇਤਾ ਹੈ, ਵੁਹ ਭੀ ਇਸੀ ਤਰ੍ਹਾਂ ਅਮਲ ਕਰਤਾ ਹੈ। ਗਰਜ਼ ਇਸ ਤਰ੍ਹਾਂ, ਵੁਹ ਹੁਕਮ ਅਜਮ ਸੁਰਅਤ ਕੇ ਸਾਥ ਕੂਕਾਓਂ ਮੇਂ ਪਹੁੰਚ ਜਾਤਾ ਹੈ। ਚੇਲੇ ਉਸ ਕੇ ਰੋਜ਼ ਬਰੋਜ਼ ਜ਼ਿਆਦਾ ਹੋਤੇ ਗਏ। ਔਰ ਬਿਲਾਸ਼ੱਕ ਇਖਲਾਕ ਉਸਕੇ ਚੇਲੋਂ ਕਾ ਸਿਖੋਂ ਕੀ ਨਿਸਬਤ ਬਿਹਤਰ ਹੋਤਾ ਚਲਾ ਥਾ। ਗ਼ਰਜ਼ ਕੂਕਾ ਸਿਖੋਂ ਮੇਂ ਐਸੇ ਹੋ ਗਏ, ਕਿ ਜੈਸੇ ਮੁਸਲਮਾਨੋਂ ਮੇਂ ਵਹਾਬੀ—।"

ਤੇਰਾਂ ਚੌਦਾਂ ਸਾਲ ਦੇ ਪ੍ਰਚਾਰ ਦਾ ਅਸਰ ਇਹ ਹੋਇਆ ਕਿ ਖੰਡੇ ਦਾ ਅੰਮ੍ਰਿਤ ਛਕੇ ਹੋਏ ਅਤੇ ਕਕਾਰਾਂ ਦੀ ਰਹਿਤ ਰਖਣੇ ਵਾਲੇ ਸਿਖਾਂ ਵਿਚੋਂ ਕੋਈ ੧੦੦ ਵਿਚੋਂ ੯੫ ਨਾਮਧਾਰੀ ਸਿੰਘ ਸਨ। ਪੰਜਾਬ ਅਤੇ ਸਿਖ ਰਿਆਸਤਾਂ ਦੇ ਸਾਰੇ ਇਲਾਕਿਆਂ ਅਤੇ ਸਾਰੇ ਜੱਟ ਗੋਤਾਂ ਦੇ ਵੱਡੇ ਚੰਗੇ ਸਰਦੇ ਪੁਜਦੇ ਸਿਰਕੱਢ ਅਸਰ ਰਸੂਖ ਵਾਲੇ ਟੱਬਰ ਨਾਮਧਾਰੀਏ ਸਜ ਗਏ ਸਨ।

# ਸੁੰਦਰਤਾ ਦੀ ਸ਼ਕਤੀ

—ਅਲੈਕਜ਼ਾਂਦਰ ਸੋਲਜ਼ੇਨਿਤਸਨ

ਦਾਸਤੋਵਸਕੀ ਨੇ ਇੱਕ ਵਾਰ ਬੜਾ ਹੀ ਗਹਿਰ ਗੰਭੀਰ ਵਿਚਾਰ ਪ੍ਰਗਟ ਕੀਤਾ ਸੀ, ਸੁੰਦਰਤਾ ਸੰਸਾਰ ਨੂੰ ਬਚਾਵੇਗੀ '।

ਇਸ ਦਾ ਕੀ ਮਤਲਬ ਹੈ ?...ਮੈਂ ਬੜਾ ਚਿਰ ਇਹਨੂੰ ਕੇਵਲ ਸ਼ਬਦਾਂ ਦੇ ਰੂਪ ਵਿਚ ਹੀ ਵੇਖਦਾ ਰਿਹਾ ਹਾਂ।

ਕੀ ਇਹ ਸੰਭਵ ਹੈ ? ਆਖਿਰ, ਖੂਨ ਦੇ ਪਿਆਸੇ ਇਤਹਾਸ ਵਿਚ ਸੁੰਦਰਤਾ ਨੇ ਕਦੋਂ ਕਿਸੇ ਨੂੰ ਬਚਾਇਆ ਹੈ ?

ਵੈਸੇ ਵੇਖਿਆ ਜਾਵੇ ਤਾਂ ਸੁੰਦਰਤਾ ਵਿਚ ਇਕ ਵਿਚਿਤਰਤਾਂ ਹੁੰਦੀ ਹੈ, ਤੇ ਉਹ ਵਿਚਿਤਰਤਾ ਕਲਾ ਦੀ ਇਕ ਵਿਸ਼ੇਸ਼ਤਾ ਹੈ। ਕਿਸੇ ਵੀ ਸੱਚੀ ਕਲਾ-ਕਿਰਤ ਵਿਚ ਇਕ ਇਸ ਤਰਾਂ ਦੀ ਵਿਸ਼ਵਾਸ਼ ਭਾਵਨਾ ਹੁੰਦੀ ਹੈ ਜਿਸ ਤੋਂ ਕਿਸੇ ਵੀ ਹਾਲਤ ਵਿਚ ਮੁਨਕਰ ਨਹੀਂ ਹੋਇਆ ਜਾ ਸਕਦਾ... ਅਤੇ ਉਹ ਵਿਰੋਧੀਆਂ ਨੂੰ ਵੀ ਝੁਕਣ ਲਈ ਮਜਬੂਰ ਕਰ ਦਿੰਦੀ ਹੈ।

ਕਿਸੇ ਗਲਤ ਗੱਲ ਅਤੇ ਝੂਠ ਦੇ ਆਧਾਰ ਉਪਰੇ ਤੇ ਤੌਰ ਤੇ ਸੁੰਦਰ ਅਤੇ ਸ਼ਾਨਦਾਰ ਪ੍ਰਤੀਤ ਹੋਣ ਵਾਲਾ ਕੋਈ ਰਾਜਨੀਤਕ ਭਾਸ਼ਣ, ਕੋਈ ਜ਼ੋਰਦਾਰ ਲੇਖ, ਕੋਈ ਸਮਾਜਕ ਕਾਰਜ ਕ੍ਰਮ, ਜਾਂ ਕੋਈ ਫਲਸਫੇ ਭਰਿਆ ਨਿਬੰਧ ਲਿਖਿਆ ਜਾ ਸਕਦਾ ਹੈ। ਉਹਦੇ 'ਚ ਲੁਕਾਈ ਗਈ ਜਾਂ ਤੋੜ ਮਰੋੜ ਕੇ ਪੇਸ਼ ਕੀਤੀ ਗਈ ਅਸਲੀਅਤ ਉਸੇ ਵੇਲੇ ਪ੍ਰਗਟ ਨਹੀਂ ਹੋਵੇਗੀ। ਫੇਰ, ਉਹਦੇ ਵਿਰੋਧ ਵਿਚ ਓਨਾ ਹੀ ਸੁੰਦਰ ਅਤੇ ਸ਼ਾਨਦਾਰ ਕੋਈ ਭਾਸ਼ਣ, ਕੋਈ ਲੇਖ, ਕੋਈ ਕਾਰਜ-ਕ੍ਰਮ, ਨਿਬੰਧ ਆਦਿ ਲਿਖਿਆ ਜਾਵੇਗਾ ਅਤੇ ਉਹ ਵੀ ਅਸਰਦਾਰ ਸਾਬਿਤ ਹੋਵੇਗਾ। ਇਹੋ ਹੀ ਕਾਰਨ ਹੈ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਤੇ ਵਿਸ਼ਵਾਸ ਵੀ ਕੀਤਾ ਜਾ ਸਕਦਾ ਹੈ ਅਤੇ ਅਤੇ ਬੇਵਿਸਾਹੀ ਵੀ। ਜਿਹੜੀ ਗੱਲ ਹਿਰਦੇ ਨੂੰ ਨਹੀਂ ਛੋਂਹਦੀ ਉਹਨੂੰ ਦੁਹਰਾਉਣਾ ਵਿਅਰਥ ਹੈ।

ਪਰ ਹਰੇਕ ਕਲਾ-ਕਿਰਤ ਵਿਚ ਉਹਦੀ ਸਚਾਈ ਦਾ ਸਬੂਤ ਵੀ ਹੁੰਦਾ ਹੈ। ਗਲਤ ਵਿਚਾਰਾਂ ਦਾ ਸਬੂਤ ਵੀ ਹੁੰਦਾ ਹੈ। ਹਾਲਤ ਵਿਚਾਰਾਂ ਦਾ ਢਾਂਚਾ ਟੁੱਟ ਕੇ ਢੇਰ ਹੋ ਜਾਂਦਾ ਹੈ। ਉਹ ਵਿਚਾਰ ਬਿਮਾਰ ਅਤੇ ਪੀਲੇ ਪੈ ਗਏ ਲਗਦੇ ਨੇ, ਉਨਾਂ ਦਾ ਕਿਸੇ 'ਤੇ ਵੀ ਅਸਰ ਨਹੀਂ ਹੁੰਦਾ। ਪਰ ਜ਼ਿਹੜੀਆਂ ਕਲਾ ਕਿਰਤਾਂ ਸਚਾਈ ਦੀ ਪੂਰੀ ਖੋਜ ਮਗਰੋਂ ਉਹਨੂੰ ਇਕ ਸਜੀਵ ਸ਼ਕਤੀ ਦੇ ਰੂਪ ਵਿਚ ਪੇਸ਼ ਕਰਦੀਆਂ ਨੇ, ਉਹ ਸਾਡੇ ਅੰਦਰ ਵਸ ਜਾਂਦੀਆਂ ਹਨ ਅਤੇ ਕੋਈ ਵੀ ਮਨੁੱਖ ਕਦੀ ਕਈ ਸਦੀਆਂ ਬੀਤ ਜਾਣ ਮਗਰੋਂ ਵੀ, ਉਨਾਂ ਦਾ ਖੰਡਨ ਨਹੀਂ ਕਰ ਸਕਦਾ।

ਇਸ ਲਈ ਪੁਰਾਤਨ ਕਾਲ ਤੋਂ ਚਲੀ ਆ ਰਹੀ ਸਤਯ, ਸ਼ਿਵ, ਸੁੰਦਰ ਦੀ ਗੱਲ ਪੁਰਾਣੀ ਹੋ ਚੁੱਕੀ ਜਾ ਖੋਖਲੀ ਗੱਲ ਨਹੀਂ ਹੈ, ਜਿਵੇਂ ਕਿ ਆਤਮ-ਵਿਸ਼ਵਾਸ਼ ਅਤੇ ਪਦਾਰਥ ਵਾਦੀ ਦ੍ਰਿਸ਼ਟੀਕੋਣ ਵਾਲੇ ਆਪਣੀ ਜਵਾਨੀ ਦੇ ਦਿਨਾਂ ਵਿਚ ਅਸੀਂ ਸੋਚਿਆ ਕਰਦੇ ਹਾਂ। ਪਰ ਇਹਨਾ ਤਿੰਨਾਂ ਬਿਰਛਾਂ ਦੇ ਸਿਖਰ ਝੁਕਣ ਲਗਣ ਅਤੇ ਬਹੁਤ ਜ਼ਿਆਦਾ ਹੋ ਹੱਲਾ ਕਰਨ ਵਾਲੇ ਸਤਯ ਅਤੇ ਸ਼ਿਵ ਨੂੰ ਕੱਟ-ਵੱਢ ਵੀ ਦੇਣ ਤਦ ਸ਼ਾਇਦ ਸੁੰਦਰ ਦੀ ਅਸਚਰਜ ਭਰੀ ਤੇ ਨਾਮਾਲੂਮ ਲੰਬਾਈ ਉਪਰ ਉਠਦੀ ਹੋਈ ਉਹਨੂੰ ਫੇਰ ਉਸੇ ਉਚਾਈ ਤਕ ਲੈ ਜਾਵੇਗੀ ਅਤੇ ਇਸ ਤਰ੍ਹਾਂ ਉਹ ਇੱਕਲਾ ਹੀ ਤਿੰਨਾਂ ਦਾ ਕੰਮ ਪੂਰਾ ਕਰਦਾ ਰਹੇਗਾ।

ਇਸ ਹਾਲਤ ਵਿਚ ਅਸੀਂ ਵੇਖਾਂਗੇ ਕਿ ਦਸਤੋਵਸਕੀ ਦਾ ਇਹ ਕਹਿਣਾ ਕਿ 'ਸੁੰਦਰਤਾ ਸੰਸਾਰ ਨੂੰ ਬਚਾਵੇਗੀ' ਲਾਪਰਵਾਹੀ ਵਿਚ ਕਿਹਾ ਗਿਆ ਵਾਕ ਨਹੀਂ ਬਲਕਿ ਇਕ ਭਵਿਖਬਾਣੀ ਸੀ। ਆਖਿਰ, ਦਸਤੋਵਸਕੀ ਬਹੁਤ ਕੁਝ ਵੇਖ ਸਕਦਾ ਸੀ—ਉਹਦੇ 'ਚ ਗਿਆਨ ਦਾ ਅਸਚਰਜ ਭਰਿਆ ਚਾਨਣ ਸੀ ਅਤੇ ਉਸ ਹਾਲਤ ਵਿਚ, ਸਾਹਿਤ ਸ਼ਾਇਦ ਸਚਮੁਚ ਹੀ ਅਜ ਸੰਸਾਰ ਦੀ ਸਹਾਇਤਾ ਕਰ ਸਕੇਗਾ। ●

ਅਨੁਵਾਦੀ : ਵਿਰਦੀ

# ਸਤਵੀਂ ਗੁਟ ਨਿਰਲੇਪ ਚੋਟੀ ਕਾਨਫਰੰਸ

ਗੁਟ ਨਿਰਲੇਪ ਦੇਸ਼ਾਂ ਦੇ ਚੋਟੀ ਦੇ ਨੇਤਾਵਾਂ ਦੀ ਸਤਵੀ ਕਾਨਫਰੰਸ ਨਵੀਂ ਦਿਲੀ ਵਿਚ ਹੋਵੇਗੀ।

ਭਾਰਤ ਗੁਟ ਨਿਰਲੇਪ ਦੇਸ਼ਾਂ ਦੀ ਲਹਿਰ ਦਾ ਮੋਢੀ ਹੈ। ਸਭ ਤੋ ਪਹਿਲਾਂ ਇਸ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਅਮਰੀਕਾ ਅਤੇ ਰੂਸ ਨਾਲ ਗੱਠ ਜੋੜ ਤੋਂ ਰਹਿਤ ਆਜ਼ਾਦ ਰਾਹ ਚੁਣਿਆ ਅਤੇ ਫੇਰ ਬੰਡੂੰਗ ਕਾਨਫਰੰਸ ਵਿਚ ਇਕਠੇ ਹੋਏ ਦੇਸ਼ਾਂ ਨੇ ਪੰਚ ਸ਼ੀਲ ਦੇ ਅਸੂਲਾਂ ਨੂੰ ਪਰਵਾਨਿਆਂ ਜਿਸ ਦਾ ਅੰਤਰੀਵ ਭਾਵ ਸੀ "ਜੀਓ ਅਤੇ ਜੀਣ ਦਿਓ" ਅੱਜ ਇਸ ਲਹਿਰ ਦੇ ਮੁਢਲੇ ਸੂਤਰਧਾਰ ਪੰਡਤ ਨਹਿਰੂ, ਮਾਰਸ਼ਲ ਟੀਟੋ, ਪ੍ਰਧਾਨ ਨਾਸਰ ਇਸ ਸੰਸਾਰ ਤੇ ਨਹੀਂ ਹਨ ਪਰ ਉਹਨਾਂ ਦੀ ਚਲਾਈ ਲਹਿਰ ਵਿਚ ਸ਼ਾਮਲ ਮੁਲਕਾਂ ਦਾ ਕਾਫਲਾ ਬਹੁਤ ਲੰਮਾ ਹੋ ਗਿਆ ਹੈ। ਇਸ ਲਹਿਰ ਨੇ ਸੰਸਾਰ ਵਿਚੋਂ ਜੰਗ ਦੀਆਂ ਸੰਭਾਵਨਾਵਾਂ ਖਤਮ ਕਰਨ, ਮੁਲਕਾਂ ਵਿਚ ਆਰਥਕ ਮਿਲਵਰਤਨ ਵਧਾਓਣ ਅਤੇ ਗਰੀਬੀ ਦੂਰ ਕਰਨ ਵਾਸਤੇ ਬਹੁਤ ਫਖਰ ਯੋਗ ਹਿਸਾ ਪਾਇਆ ਹੈ। ਆਪਣੇ ਰਾਹ ਵਿਚ ਆਉਂਦੀਆਂ ਅਨੇਕਾਂ ਔਕੜਾਂ ਦੇ ਬਾਵਜੂਦ ਵੀ ਇਹ ਕਾਫਲਾ ਆਪਣੇ ਮੰਤਵਾਂ ਵਲ ਅਗੇ ਸਰਕ ਰਿਹਾ ਹੈ। ਦਿਲੀ ਕਾਨਫਰਸ ਤੇ ਲੋਕਾਂ ਨੂੰ ਬਹੁਤ ਆਸਾਂ ਹਨ।

ਜਾਨਕਾਰ ਹਲਕਿਆਂ ਨੂੰ ਪਿਛਲੇ ਕੁਝ ਸਮੇਂ ਤੋਂ ਇਹ ਸਪਸ਼ਟ ਅਨੁਮਾਨ ਹੋ ਗਿਆ ਸੀ ਕਿ ਸਤਵੀਂ ਗੁਟ-ਨਿਰਲੇਪ ਚੋਟੀ ਕਾਨਫਰੰਸ ਭਾਰਤ ਵਿਚ ਹੀ ਹੋਵੇਗੀ। ਇਹ ਕਾਨਫਰੰਸ ਇਰਾਕ ਦੀ ਰਾਜਧਾਨੀ ਬਗਦਾਦ-ਵਿਚ ਇਸੇ ਮਹੀਨੇ ਹੋਣੀ ਸੀ ਪਰ ਇਰਾਕ ਅਤੇ ਈਰਾਨ ਵਿਚ ਕਾਫੀ ਸਮੇਂ ਤੋਂ ਲੜਾਈ ਛਿੜੀ ਹੋਣ ਕਰਕੇ ਇਰਾਕ ਨੇ ਭਾਰਤ ਦੇ ਹੱਕ ਵਿਚ ਦਸਤਬਰਦਾਰ ਹੋਣ ਦਾ ਫੈਸਲਾ ਕੀਤਾ। ਇਸ ਮਹੱਤਵ ਪੂਰਨ ਕਾਨਫਰੰਸ ਨੂੰ ਬਗਦਾਦ ਤੋਂ ਬਾਹਰ ਕਰਣ ਵਾਸਤੇ ਮੈਂਬਰ ਦੇਸ਼ਾਂ ਵਿਚ ਸਲਾਹ-ਮਸ਼ਵਰੇ ਹੁੰਦੇ ਰਹੇ ਅਤੇ ਬਹੁਤਿਆਂ ਦਾ ਜ਼ੋਰ ਇਸ ਨੂੰ ਭਾਰਤ ਵਿਚ ਕਰਨ ਦਾ ਹੀ ਸੀ। ੨੦ ਸਤੰਬਰ ਨੂੰ ਇਸ ਦਾ ਬਾਕਾਇਦਾ ਐਲਾਨ ਵੀ ਹੋ ਗਿਆ ਅਤੇ ਮੌਜੂਦਾ ਗੁਟ ਨਿਰਲੇਪ ਚੇਅਰਮੈਨ ਕਿਊਬਾ ਦੇ ਪ੍ਰਧਾਨ ਫਿਡਲ ਕਾਸਟਰੋ ਨੇ ਬਕਾਇਦਾ ਤੌਰ ਤੇ ਭਾਰਤੀ ਪ੍ਰਧਾਨ ਮੰਤਰੀ ਸ੍ਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਸੂਚਿਤ ਕਰ ਦਿਤਾ।

ਪ੍ਰਧਾਨ ਕਾਸਟਰੋ ਨੇ ੨੯ ਅਗਸਤ ਨੂੰ ਸਭ ਮੈਂਬਰ ਮੁਲਕਾਂ ਜਾਂ ਸਰਕਾਰਾਂ ਦੇ ਮੁਖੀਆਂ ਨੂੰ ਲਿਖਿਆ ਕਿ ਨਵੀਂ ਦਿਲੀ ਵਿਚ ਕਾਨਫਰੰਸ ਕਰਨ ਦੀ ਤਜਵੀਜ਼ ਬਾਰੇ ਉਹ ਆਪਣੀ ਰਾਇ ਲਿਖਣ।

ਪਿਛਲੇ ਹਫਤੇ ਉਹਨਾਂ ਫੇਰ ਸਾਰੇ ਮੁਲਕਾਂ ਨੂੰ ਲਿਖਿਆ ਕਿ ਉਹਨਾਂ ਦੀ ਚਿਠੀ ਦੇ ਉਤਰ ਵਿਚ ਦੋ ਤਿਹਾਈ ਮੈਂਬਰਾਂ ਨੇ ਨਵੀਂ ਦਿਲੀ ਵਿਚ ਕਾਨਫਰੰਸ ਕਰਨ ਦੀ ਕਿਊਬਨ ਤਜਵੀਜ਼ ਦੀ ਪੱਖ ਜ਼ਬਾਨ ਅਤੇ ਮਿਸਾਲੀ ਜੋਸ਼ ਨਾਲ ਹਾਮੀ ਭਰੀ ਹੈ।

ਪ੍ਰਧਾਨ ਮੰਤਰੀ ਸ੍ਰੀਮਤੀ ਗਾਂਧੀ ਨੂੰ ਇਕ ਜ਼ਾਤੀ ਚਿਠੀ ਵਿਚ ਪ੍ਰਧਾਨ ਕਾਸਟਰੋ ਨੇ ਇਹ ਫੈਸਲਾ ਲਿਖਿਆ ਅਤੇ ਜਵਾਬ ਵਿਚ ਸ੍ਰੀਮਤੀ ਗਾਂਧੀ ਨੇ ਕਾਸਟਰੋ ਨੂੰ ਚਿਠੀ ਵਿਚ ਲਿਖਿਆ ਕਿ :

"ਇਹ ਦਰਅਸਲ ਇਕ ਮਾਨ ਵਾਲੀ ਗਲ ਹੈ ਕਿ ਗੁਟ ਨਿਰਲੇਪ ਦੇਸ਼ ਸਰਬਸਮਤੀ ਨਾਲ ਸਤਵੀਂ ਚੋਟੀ ਕਾਨਫਰੰਸ ਭਾਰਤ ਭਾਰਤ ਵਿਚ ਕਰਨ ਵਾਸਤੇ ਕਹਿਣ। ਮੈਂ ਉਹਨਾਂ ਦੇ ਸਾਡੇ ਪ੍ਰਤੀ ਵਿਸ਼ਵਾਸ਼ ਦੀ ਕਦਰ ਕਰਦੀ ਹਾਂ।"

ਇਹ ਕਾਨਫਰੰਸ ਜਿਸ ਵਿਚ ਗੁਟ-ਨਿਰਲੇਪ ਦੇਸ਼ਾਂ ਦੇ ਚੋਟੀ ਦੇ ਲੀਡਰ—ਪ੍ਰਧਾਨ, ਪ੍ਰਧਾਨ ਮੰਤਰੀ ਇਕੱਠੇ ਹੋਣਗੇ ਨਵੀਂ ਦਿਲੀ 'ਚ ਹੋ ਰਹੀ ਹੈ। ਇਸ ਵਾਸਤੇ ਜ਼ਬਰਦਸਤ ਤਿਆਰੀਆਂ ਸ਼ੁਰੂ ਹੋ ਗਈਆਂ ਹਨ ਅਤੇ ਏਸ਼ੀਅਨ ਖੇਡਾਂ ਦੀ ਛਿੰਜ ਪਿਛੋਂ, ਮਾਰਚ ਦੇ ਮਹੀਨੇ ਲਾਗੇ ਨਵੀਂ ਦਿਲੀ ਇਕ ਬੇਮਿਸਾਲ ਸਿਆਸੀ ਮੇਲੇ ਦੀ ਪ੍ਰਾਹੁਣਚਾਰੀ ਕਰ ਰਹੀ ਹੋਵੇਗੀ।

ਸਿਮਤੀ ਚਿੱਤਰ

# ਸੰਤ ਅਤਰ ਸਿੰਘ ਜਥੇਦਾਰ

ਸੰਤ ਅਤਰ ਸਿੰਘ ਦੀ ਖੁਸ਼ਬੂ ਅਤਰ ਵਾਂਗ ਫੈਲੀ ਹੋਈ ਸੀ । ਉਹਨਾਂ ਦਾ ਨਿਧਨ ਕੀਰਤਨ ਕਰਦਿਆਂ ਹੀ ਹੋਇਆ ਅਤੇ ਉਸ ਨਾਲ ਨਾਮਧਾਰੀਆਂ ਦੇ ਹੱਲੇ ਦੇ ਦੀਵਾਨਾਂ ਦਾ ਇਕ ਜੁਗ ਸਮਾਪਤ ਹੋ ਗਿਆ । ਪ੍ਰੇਮ ਅਤੇ ਵੈਰਾਗ ਦਾ ਜੁਗ ।

ਜਦੋਂ ਵੀ ਕਿਸੇ ਪੁਰਾਣੇ ਆਦਮੀ ਨਾਲ ਨਾਮਧਾਰੀਆਂ ਦੇ ਦੀਵਾਨ ਦੀ ਗਲ ਛਿੜਦੀ ਹੈ ਤਾਂ ਸੰਤ ਅਤਰ ਸਿੰਘ ਦਾ ਜ਼ਿਕਰ ਬੀਤੇ ਜਵਾਨੀ ਦੇ ਦਿਨਾਂ ਵਾਂਗ ਜ਼ਰੂਰ ਆਉਂਦਾ ਹੈ । ਕੇਂਦਰੀ ਲੇਖਕ ਸਭਾ ਦੇ ਸਮਾਗਮ ਦੀ ਉਗਰਾਹੀ ਕਰ ਰਹੇ ਸਾਂ । ਕਾਰ ਵਿਚ ਇਕ ਸਾਬਕ ਐਮ. ਐਲ. ਏ ਬੈਠਾ ਸੀ । ਕਹਿਣ ਲਗਾ ਨਾਮਧਾਰੀਆਂ ਦਾ ਇਕ ਜਥੇਦਾਰ ਅਤਰ ਸਿੰਘ ਸੀ ਉਸ ਦਾ ਦਿਵਾਨ ਮੈਂ ਛੋਟਿਆਂ ਹੁੰਦਿਆਂ ਸੁਣਿਆ ਸੀ ਉਹੋ ਜਿਹਾ ਰਸ ਮੈਨੂੰ ਅਜ ਤੱਕ ਨਹੀਂ ਆਇਆ । ਉਹਨੇ ਪਿੰਡ ਦੇ ਪਿੰਡ ਨਾਮਧਾਰੀ ਕਰ ਦਿਤੇ ਸਨ । ਦੀਵਾਨ ਦੀ ਮਸਤੀ ਵਿਚ ਕਿਡੀਆਂ ਕਿਡੀਆਂ ਉਚੀਆਂ ਕੰਧਾਂ ਟੱਪ ਜਾਂਦਾ ਸੀ ।

ਕੇਂਦਰੀ ਸਭਾ ਦੇ ਸਮਾਗਮ ਤੇ ਸਭਿਆਚਾਰ ਪ੍ਰੋਗਰਾਮ ਹੋ ਰਿਹਾ ਸੀ ਢਾਡੀ ਕਵੀਸ਼ਰ ਗੀਤਕਾਰ ਪ੍ਰੋਗਰਾਮ ਦੇ ਰਹੇ ਸਨ । ਕਿਸੇ ਨੇ ਮਜ਼ਾਕ ਨਾਲ ਕਿਹਾ (ਸ਼ਾਇਦ ਮੇਰੀ ਪੱਗ ਵੇਖ ਕੇ) ਕੂਕਿਆਂ ਦਾ ਦੀਵਾਨ ਵੀ ਲਗਵਾ ਲੈਣਾ ਸੀ । ਪੰਜ ਸਟਾਰ ਟੀ. ਵੀ ਵਾਲਾ ਸ. ਹੁਕਮ ਸਿੰਘ ਭਟੀ ਕਹਿਣ ਲਗਾ ਹਾਂ ਉਹਦਾ ਸੁਆਦ ਜ਼ਿਆਦਾ ਆਉਣਾ ਸੀ" ਨਾਮਧਾਰੀਆਂ ਦਾ ਇਕ ਜਥੇਦਾਰ ਅਤਰ ਸਿੰਘ ਹੁੰਦਾ ਸੀ ।......।

ਮੈਂ ਉਹਨਾਂ ਖੁਸ਼ਕਿਸਮਤਾਂ ਚੋਂ ਹਾਂ ਜਿਸਨੇ ਸੰਤਾਂ ਦੇ ਚੰਗੀ ਤਰ੍ਹਾਂ ਦਰਸ਼ਨ ਵੀ ਕੀਤੇ ਅਤੇ ਦੀਵਾਨ ਵੀ ਸੁਣੇ ਹਨ । ਸਗੋਂ ਮੇਰੀ ਸੂਝ ਦੀ ਯਾਦ ਕੜੀ 'ਚ ਸਭ ਤੋਂ ਪੁਰਾਣਾ ਪ੍ਰਤੱਖ ਅਨੁਭਵ ਬਚਪਨ ਵਿਚ ਸੁਣਿਆ ਸੰਤਾਂ ਦਾ ਦੀਵਾਨ ਹੀ ਸੀ । ਸਿਆਲਕੋਟ ਜ਼ਿਲੇ ਦੇ ਪਿੰਡ ਪੱਖੋਕੇ ਵਿਚ ਨਾਮਧਾਰੀਆਂ ਦਾ ਮੇਲਾ ਸੀ । ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਗਏ ਹੋਏ ਸਨ । ਪਾਕਿਸਤਾਨ ਦੀ ਹੋਣੀ ਸਿਰ ਤੇ ਮੰਡਲਾ ਰਹੀ ਸੀ । ਮੈਂ ਵੀ ਆਪਣੇ ਪਰਿਵਾਰ ਅਤੇ ਪਿੰਡ ਦੇ ਹੋਰ ਬੰਦਿਆਂ ਨਾਲ ਪੱਖੋਕੇ ਗਿਆ ਸਾਂ । ਇਹ ਸਾਡੇ ਪਿੰਡ ਢੋਅ, ਤੋਂ ਥੋੜੀ ਦੂਰ ਸੀ । ਸਿਆਲਕੋਟ ਜ਼ਿਲੇ ਵਿਚ ਨਾਮਧਾਰੀਆਂ ਦੇ ਦੀਵਾਨਾਂ ਦੀ ਬਹੁਤ ਧੂਮ ਹੁੰਦੀ । ਪਿੰਡਾਂ ਦੇ ਪਿੰਡ ਸੁਣਨ ਵਾਸਤੇ ਪਹੁੰਚਦੇ ਸਨ । ਹਿੰਦੂ, ਮੁਸਲਮਾਨ ਸਿਖ ਸਭ ਜਾਂਦੇ । ਰਾਤ ਨੂੰ ਜਿਸ ਜਗਹ ਤੇ ਦੀਵਾਨ ਲਗਾ ਸੀ । ਉਸ ਦੇ ਆਲੇ ਦੁਆਲੇ ਦੇ ਕੋਠਿਆਂ ਤੇ ਵੀ ਪੈਰ ਧਰਨ ਨੂੰ ਥਾਂ ਨਹੀਂ ਬਚੀ ਹੋਈ ਸੀ । ਉਹ ਸਾਰੀ ਰਾਤ ਸੰਤਾਂ ਦਾ ਦੀਵਾਨ ਲਗਾ ਸੀ । ਮਸਤਾਨਿਆਂ ਦੇ ਝੁਰਮਟ ਵਿਚ ਸੰਤ ਆਪ ਵੀ ਖੜਤਾਲਾਂ ਵਜਾਉਂਦੇ ਤੇ ਨ੍ਰਿਤ ਕਰਦੇ । ਇਹ ਕੱਥਕ ਨਾਚ ਦਾ ਖੁਲਾ ਡੁੱਲਾ ਤੇ ਜਟਕਾ ਰੂਪ ਸੀ ।

ਸੰਤ ਆਪ ਹੀ ਕ੍ਰਿਸ਼ਨ ਅਤੇ ਆਪ ਹੀ ਗੋਪੀਆਂ ਹੋਏ ਪਏ ਸਨ । ਸਿਰ ਤੇ ਇਕ ਵਡਾ ਗੜਵਾ ਟਿਕਿਆ ਸੀ । ਉਪਰ ਚਾਦਰ ਪਾ ਕੇ ਗੋਪੀ ਰੂਪ ਹੋਏ ਸੰਤ ਵੈਰਾਗ ਨਾਲ ਪੜ੍ਹਦੇ

ਮੇਰੇ ਸਿਰ ਤੇ ਮਟਕੀ ਵੇ ਵੇਚਾਂ ਦੂਧ ਦਹੀਂ
ਲੈ ਲੌ ਦੂਧ ਦਹੀਂ

ਮਗਰ ਮਗਰ ਜਥੇ ਵਾਲੇ ਇਹ ਧਾਰਨਾਂ ਪੜਦੇ । ਸੰਤ ਕਦੇ ਪੜਦੇ ਪੜਦੇ ਜਥੇ ਵਾਲਿਆਂ ਤੋਂ ਬਹੁਤ ਦੂਰ ਚਲੇ ਜਾਂਦੇ ਪਰ ਸੰਤ ਅਤੇ ਜਥੇ ਵਾਲੇ ਵਾਰੀ ਨਾ ਟੁਟਣ ਦੇਂਦੇ । ਸੰਤਾਂ ਦੇ ਹੱਥਾਂ ਵਿਚ ਵਜਦੀਆਂ ਘੁੰਗਰੂਆਂ ਵਾਲੀਆਂ 'ਇੰਦਰ ਮੋਹਣੀਆਂ' ਖੜਤਾਲਾਂ, ਦੋ ਦੋ ਢੋਲਕਾਂ ਅਤੇ ਛੈਣੇ ਵਜਾਉਣ ਵਾਲੇ ਮਸਤ ਲਟਬੌਰਿਆਂ ਨੇ ਅਜਿਹਾ ਰਸ ਬਖੇਰਿਆ ਹੋਇਆ ਸੀ ਕਿ ਅਕਾਵਟ ਥਕਾਵਟ ਅਤੇ ਨੀਂਦ ਦਾ ਚਿਤ ਚੇਤਾ ਵੀ ਨਹੀਂ ਸੀ । ਇਸ ਮੇਲੇ ਵਿਚ ਸੰਤਾਂ ਦੇ ਦੀਵਾਨ ਦੀ ਪਹਿਚਾਣ ਤਾਂ ਹੋ ਗਈ ਪਰ ਉਹਨਾਂ ਦੀ ਨਹੀਂ ।

ਰਾਵਲਪਿੰਡੀ ਤੋਂ ਵਾਪਸ ਆਪਣੇ ਪਿੰਡ ਆਉਂਦਿਆਂ ਲਾਹੌਰ ਤੋਂ ਨਾਰੋਵਾਲ ਵਾਲੀ ਗੱਡੀ ਵਿਚ ਸੰਤਾਂ ਨਾਲ ਅਚਾਨਕ ਮੁਲਾਕਾਤ ਹੋਈ ਤਾਂ ਉਹਨਾਂ ਦੇ ਚਿਹਨ ਚਕਰਾਂ ਨਾਲ ਵੀ ਵਾਕਫੀ ਹੋ ਗਈ । ਹੁਣ ਮੈਂ ਉਹਨਾਂ ਨੂੰ ਪਛਾਣ ਸਕਦਾ ਸਾਂ ।

ਪਾਕਿਸਤਾਨ ਬਨਣ ਬਾਅਦ ਜਦੋਂ ਉਜੜ ਪੁਜੜ ਕੇ ਅਸੀਂ ਜਲੰਧਰ ਆਏ ਤਾਂ ਇਹ ਸਮਾਂ ਘੋਰ ਉਦਾਸ ਸੀ ਅਤੇ

ਦੁਖਾਂਤ ਦਾ ਸੀ। ਕੁਝ ਸਮਾਂ ਪਾ ਕੇ ਥੋਹੜਾ ਠਰਮਾ ਹੋਇਆ ਤਾਂ ਆਪਣਾ ਕੀਰਤਨ ਦਾ ਝੱਸ ਪੂਰਾ ਕਰਨ ਵਾਸਤੇ ਮੇਰੇ ਪਿਤਾ ਜੀ ਮਹਲੇ ਦੇ ਮੁੰਡਿਆਂ ਨੂੰ ਇਕ ਮੰਦਰ ਵਿਚ ਲੈ ਜਾਇਆ ਕਰਨ ਅਤੇ ਉਥੋਂ ਦੀ ਢੋਲਕ ਛੈਣਿਆਂ ਨਾਲ ਹੀ ਕੀਰਤਨ ਕਰ ਆਇਆ ਕਰਨ। ਕੁਝ ਸਮੇਂ ਬਾਅਦ ਉਹਨਾਂ ਆਪਣੇ ਸਾਜ਼ ਢੋਲਕੀ ਤੇ ਛੈਣੇ ਖਰੀਦ ਲਏ। ਹਾਰਮੋਨੀਅਮ ਨਾ ਕਿਸੇ ਨੂੰ ਵਜਾਉਣਾ ਆਉਂਦਾ ਤੇ ਨਾ ਹੀ ਵਜਾਉਂਦੇ ਸੀ। ਮੁਸਲਮਾਨਾਂ ਦੇ ਮੱਲੇ ਹੋਏ ਆਪਣੇ ਮਕਾਨ ਦੇ ਬਾਹਰ ਮੈਂ ਅਤੇ ਮੇਰਾ ਛੋਟਾ ਭਰਾ ਉਦੋਂ ਖੇਡ ਰਹੇ ਸਾਂ ਜਦੋਂ ਸੜਕੋਂ ਪਾਰ ਇਕ ਸੁਖਦਾਈ ਕਿਰਨ ਦੀ ਝਲਕ ਪਈ। ਸੰਤ ਅਤਰ ਸਿੰਘ ਜੀ ਤੁਰੇ ਜਾ ਰਹੇ ਸਨ। ਉਹਨਾਂ ਦਿਨਾਂ ਵਿਚ ਜ਼ਮੀਨਾਂ ਦੀ ਸੈਟਲਮੈਂਟ ਦੇ ਸਬੰਧ ਵਿਚ ਅਕਸਰ ਬਹੁਤ ਲੋਕ ਜਲੰਧਰ ਆਉਂਦੇ ਸਨ। ਸੰਤ ਜੀ ਇਸੇ ਸਬੰਧ ਵਿਚ ਹੀ ਜਾ ਰਹੇ ਸਨ। ਮੈਂ (੧੦ ਸਾਲ) ਆਪਣੇ ਸੁਰਗਵਾਸੀ ਛੋਟੇ ਭਰਾ (੫ ਸਾਲ) ਨੂੰ ਨਾਲ ਲੈ ਜਾ ਸੰਤਾਂ ਦੇ ਪੈਰਾਂ ਤੇ ਮੱਥਾ ਟੇਕਿਆ। ਨਾਲ ਹੀ ਬੇਨਤੀ ਕੀਤੀ ਸਾਡੇ ਘਰ ਚਲੋ। ਵਾਹ ਸੰਤ ਅਤਰ ਸਿੰਘ ਜੀ। ਕੇਹੀ ਸਾਦਗੀ ਅਤੇ ਨਿਮਰਤਾ ਸੀ। ਅਸਾਂ ਬਚਿਆਂ ਦੇ ਕਹਿਣ ਤੇ ਹੀ ਸਾਡੇ ਨਾਲ ਆ ਗਏ। ਉਹਨਾਂ ਦੇ ਆਉਣ ਨਾਲ ਮੁੜ ਬਹਾਰਾਂ ਆ ਗਈਆਂ। ਜਦੋਂ ਸੰਤਾਂ ਨੂੰ ਪਤਾ ਲਗਾ ਕਿ ਇਹਨਾਂ ਦੇ ਘਰ ਸਾਜ਼ (ਢੋਲਕ ਛੈਣੇ) ਵੀ ਹਨ ਤਾਂ ਸੰਤਾਂ ਨੂੰ ਜਿਵੇਂ, ਗਵਾਚਾ ਖਜ਼ਾਨਾ ਮਿਲ ਗਿਆ ਹੋਵੇ।

ਉਹ ਕੀਰਤਨ ਦੇ ਬਹੁਤ ਭੁੱਖੇ ਸਨ। ਉਹਨਾਂ ਦੀ ਖੁਰਾਕ ਹੀ ਕੀਰਤਨ ਸੀ। ਜਦੋਂ ਆਉਣਾ ਆਵਾਜ਼ ਮਾਰਨਾ। ਬਾਬਾ ਨੱਥਾ ਸਿੰਘਾ ਲਿਆ ਭਈ ਢੋਲਕੀ। ਫੇਰ ਭਾਵੇਂ ਭੁੰਜੇ ਹੋਵੇ ਭਾਵੇਂ ਅਲਾਣੀਆਂ ਮੰਜੀਆਂ ਹੋਣ ਅਤੇ ਭਾਵੇਂ ਦਰੀਆਂ ਹੋਣ ਢੋਲਕ ਛੈਣੇ ਖੜਕ ਪੈਣੇ। ਇਕ ਇਲਾਹੀ ਸਰੂਰ ਇਕ ਵਿਸਮਾਦੀ ਵਾਤਾਵਰਣ ਪੈਦਾ ਹੋ ਜਾਣਾ। ਸੰਤਾਂ ਦੀ ਆਮਦ ਸੁਖ ਅਤੇ ਸ਼ਾਂਤੀ ਦਾ ਕਾਰਨ ਬਣਦੀ। ਉਸ ਬੇਕਾਰੀ ਅਤੇ ਮੁਸੀਬਤ ਦੇ ਸਮੇਂ ਵਿਚ ਇਹ ਕੀਰਤਨ ਸਭ ਦੁੱਖ ਭੁਲਾ ਦਿੰਦਾ।

ਜਲੰਧਰ ਦੇ ਗਲੀਆਂ ਮੁਹੱਲਿਆਂ ਵਿਚ, ਅਤੇ ਭੈਣੀ ਸਾਹਿਬ ਦੇ ਬੋਹੜਾਂ ਹੇਠ ਸੰਤਾਂ ਦੇ ਬਹੁਤ ਸਾਰੇ ਦੀਵਾਨ ਸੁਣੇ। ਬੜੀ ਸਿਧੀ ਜਿਹੀ ਰੀਤ ਨਾਲ ਉਹ ਦੀਵਾਨ ਸ਼ੁਰੂ ਕਰਦੇ "ਡੰਡੌਤ ਬੰਦਨਾ ਗੁਰਾਂ ਨੂੰ ਮੇਰੀ।" ਜਾਂ "ਤੀਨ ਲੋਕ ਦੇ ਪਤੀ ਪਰਮਾਤਮਾ ਮੇਰੀਆ ਡੰਡੌਤ ਬੰਦਨਾ"। ਹੌਲੀ ਹੌਲੀ ਦੀਵਾਨ ਭਖਦਾ।

ਸੰਤ ਕਨਾਂ ਵਿਚ ਉਂਗਲੀ ਪਾ ਕੇ ਜਦੋਂ ਹੋ...ਦੀ ਲੰਮੀ ਹੇਕ ਜਥਿਆਂ ਵਾਲਿਆਂ ਸਮੇਤ ਬੰਨਦੇ ਅਤੇ ਸਾਜ਼ਾਂ ਵਾਲਿਆਂ ਦੇ ਕਈ ਤੋੜਿਆਂ ਨੂੰ ਲੰਘਦੇ ਤਾਂ ਇਵੇਂ ਲਗਦਾ ਜਿਵੇਂ ਫੌਜੀ ਕਿਸੇ ਮੁਹਿੰਮ ਨੂੰ ਸਰ ਕਰਕੇ ਅਗੇ ਵਧ ਰਹੇ ਹਨ। ਇਹ ਹੀ ਗੱਲ ਦੀਵਾਨ ਦਾ ਹੱਲੇ ਦਾ ਦੀਵਾਨ ਹੋਣ ਦਾ ਕਾਰਣ ਸੀ। ਸੰਤਾਂ ਦੇ ਅੰਦਰੋਂ ਗੁਰਬਾਣੀ ਦੇ ਸ਼ਬਦਾਂ ਦਾ ਹੜ ਫੁਟ ਪੈਂਦਾ। ਪਰਮਾਣ ਤੇ ਪਰਮਾਣ ਦੇ ਦੇ ਕੇ ਬੜੀ ਸਿਧੀ ਬੋਲੀ ਵਿਚ ਗੱਲਾਂ ਕਰਦੇ ਮਿਠੀਆਂ ਮਿਠੀਆਂ ਟਕੋਰਾਂ ਕਰਦੇ ਵਿਅੰਗ ਕਰਕੇ ਹਸਾਉਂਦੇ ਰੁਲਾਉਂਦੇ। ਧਾਰਨਾਂ ਨਾਲ ਇੰਦਰ ਮੋਹਨੀਆਂ ਵਜਾਉਂਦੇ। ਸੰਤਾਂ ਦੀ ਜ਼ਬਾਨ ਕੁਝ ਥਥਲਾਉਂਦੀ ਤੇ ਕਹਿੰਦੇ ਕਿ ਮੇਰੇ ਅੰਦਰੋਂ ਸਾਰੇ ਸ਼ਬਦ ਇਕਠੇ ਹੀ ਬਾਹਰ ਆਉਣ ਨੂੰ ਕਰਦੇ ਹਨ। ਉਹ ਆਪ ਮਸਤੀ ਵਿਚ ਹੁੰਦੇ ਤੇ ਦੂਸਰਿਆਂ ਨੂੰ ਵੀ ਮਸਤ ਕਰ ਦਿੰਦੇ। ਸ਼ਬਦ ਦੀ ਚੋਟ ਦੀਆਂ ਗੱਲਾਂ ਤਾਂ ਬਹੁਤ ਕਰਦੇ ਹਨ ਪਰ ਪ੍ਰਤੱਖ ਨਜ਼ਾਰਾ ਸੰਤ ਅਤਰ ਸਿੰਘ ਜੀ ਦੇ ਦੀਵਾਨਾਂ ਵਿਚ ਹੁੰਦਾ।

ਸੀਤਲਾ ਮੰਦਰ ਜਲੰਧਰ ਦੇ ਮੈਦਾਨ ਵਿਚ ਸੰਤਾਂ ਦਾ ਇਕ ਤਖੜਾਂ ਦੀਵਾਨ ਲਗਾ ਹੋਇਆ ਸੀ। ਸੜਕ ਤੇ ਸਾਰਾ ਟ੍ਰੈਫਿਕ ਜਾਮ ਹੋਇਆ ਪਿਆ ਸੀ। ਸੰਤ ਜਿਉਂ ਇੰਦਰ ਮੋਹਨੀਆਂ ਵਜਾਂਦੇ ਤੇ ਧਾਰਨ ਪੜਦੇ ਚਲੇ। ਸਾਹਮਣੇ ਚਿਤਰਾ ਟਾਕੀਜ਼ (ਅਜ ਕਲ ਓਡੀਅਨ ਸਿਨਮਾ) ਵਿਚ ਜਾ ਵੜੇ। ਨਾਂ ਕਿਸੇ ਨੂੰ ਪਤਾ ਸੀ ਕਿ ਇਹ ਸਿਨਮਾ ਹੈ ਸੰਤ ਆਪਣੀ ਧੁਨ ਵਿਚ ਅੰਦਰੋਂ ਸ਼ਬਦ ਪੜਦੇ ਵਾਪਸ ਆ ਗਏ।

ਜਲੰਧਰ ਵਿਚ ਉਸ ਸਮੇਂ ਨਾਮਧਾਰੀ ਦੀਵਾਨਾਂ ਦਾ ਬਹੁਤ ਰਿਵਾਜ਼ ਸੀ। ਇਕ ਹੋਰ ਜਥੇਦਾਰ ਇਥੇ ਕਈ ਕਈ ਦਿਨ ਰਹਿੰਦੇ। ਉਹਨਾਂ ਦਿਨਾਂ ਵਿਚ ਸੀ ਭੈਣੀ ਸਾਹਿਬ ਹੱਲਾ ਸੀ। ਉਦੋਂ ਰਿਵਾਜ ਸੀ ਕਿ ਇਕੋ ਸਮੇਂ ਕਈ ਕਈ ਦੀਵਾਨ ਲਗਦੇ ਸਨ। ਜਦੋਂ ਉਾਰ ਜ਼ਿਕਰ ਵਾਲੇ ਜਥੇਦਾਰ ਜੀ ਦਾ ਦੀਵਾਨ ਜੋਬਨ ਤੇ ਸੀ ਤਾਂ ਉਧਰੋਂ ਸੰਤ ਅਤਰ ਸਿੰਘ ਦਾ ਦੀਵਾਨ ਸ਼ੁਰੂ ਹੋ ਗਿਆ। ਦੂਸਰੇ ਜਥੇਦਾਰ ਕਹਿਣ ਲਗੇ ਹੁਣ ਮੇਰੀ ਵਾਹ ਪੇਸ਼ ਕੋਈ ਨਹੀਂ ਸੰਤ ਲਗ ਪਏ ਹਨ। ਸੰਤਾਂ ਦਾ ਦੀਵਾਨ ਮਿੰਟਾਂ ਵਿਚ ਸੰਗਤਾਂ ਨਾਲ ਭਰਪੂਰ ਹੋ ਗਿਆ। ਉਸ ਸਾਰੀ ਰਾਤ ਸੰਤ ਅਤਰ ਸਿੰਘ ਦਾ ਦੀਵਾਨ ਲਗਾ ਰਿਹਾ। ਸੰਤਾਂ ਦੇ ਦੀਵਾਨ ਵਿਚ ਸ਼ੁਰੂ ਵਿਚ ਬਹੁਤ ਚਾੜ੍ਹ ਕੇ ਸਾਜ਼ ਵਜਾਏ ਜਾਂਦੇ। ਉਹਨਾਂ ਦਾ ਦੀਵਾਨ ਸੁਣ ਕੇ ਹੀ ਪਤਾ ਲਗਦਾ ਕਿ ਹੱਲੇ ਦਾ ਦੀਵਾਨ ਨਾਂਓਂ ਕਿਉਂ ਪਿਆ ਹੈ। ਸਾਰੀ ਰਾਤ ਜਾਗਣਾ ਉਚੀ ਬੋਲਣਾ ਕਿਨਾਂ ਥਕਾਵਟ ਦਾ ਕੰਮ ਹੁੰਦਾ ਹੈ ਪਰ ਜਿਨਾਂ ਦਾ ਇਸ਼ਕ ਹੀ ਦੀਵਾਨ ਕੀਰਤਨ ਹੋਵੇ

ਉਹਨਾਂ ਦੀਆਂ ਰਮਜ਼ਾਂ ਕੌਣ ਸਮਝੇ । ਸਾਰੀ ਰਾਤ ਦੇ ਦੀਵਾਨ ਪਿਛੋਂ ਉਸੇ ਵੇਲੇ ਇਸ਼ਨਾਨ ਕਰਕੇ ਅਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਵਿਚ ਫਿਰ ਸ਼ਾਮਲ ਹੁੰਦੇ ।

ਸੰਤਾਂ ਦਾ ਦੀਵਾਨ ਲੋਕ ਰੁਚੀ ਵਾਲਾ ਦੀਵਾਨ ਹੁੰਦਾ । ਉਹ ਕਦੇ ਕਿਸੇ ਨੂੰ ਦੀਵਾਨ ਵਿਚ ਹਸਨ ਤੋਂ ਮਨਾਂ, ਨਾ ਕਰਦੇ । ਉਹਨਾਂ ਦੀਆਂ ਗਲਾਂ ਵਿਚ ਕੁਝ ਕੁਝ ਵਿਅੰਗ ਹੁੰਦਾ ਕੁਝ ਹਾਸ ਰਸ । ਲੋਕ ਹਸ ਵੀ ਲੈਂਦੇ ਤੇ ਕੀਲੇ ਵੀ ਰਹਿੰਦੇ । ਇਕ ਵਾਰ ਬੀਬੀਆਂ ਦੀਵਾਨ ਵਿਚ ਗਲਾਂ ਕਰਨ । ਕੁਝ ਆਦਮੀ ਚੁਪ ਕਰਾਉਣ ਲਗੇ । ਸੰਤਾਂ ਕਿਹਾ ਨਾ ਭਈ ਇਹਨਾਂ ਨੂੰ ਕੁਛ ਨਾ ਕਹੋ । ਕਹਿਣ ਲਗੇ :

ਬੀਬੀਓ ਮੈਂ ਅਗੇ ਅਗੇ ਧਾਰਨ ਪੜ੍ਹਾਂਗਾ ਤੁਸੀਂ ਪਿਛੇ ਪਿਛੇ ਪੜਿਓ ।

ਸੰਤਾਂ ਸ਼ੁਰੂ ਕੀਤਾ

ਗੁਰੂ ਨਾਨਕ ਮੇਰੇ ਸਾਈਆਂ<br>
ਗੁਰੂ ਨਾਨਕ ਮੇਰੇ ਸਾਈਆਂ

ਬੀਬੀਆਂ ਬੜੇ ਸੁਰ ਵਿਚ ਇਹ ਹੀ ਤੁਕ ਪਿਛੇ ਪਿਛੇ ਪੜੀ ।

ਗੁਰੂ ਨਾਨਕ ਮੇਰੇ ਸਾਈਆਂ<br>
ਗੁਰੂ ਨਾਨਕ........

ਸੰਤਾਂ ਫੇਰ ਦੂਸਰੀ ਤੁਕ ਸ਼ੁਰੂ ਕੀਤੀ ।

ਅਸੀਂ ਰੌਲਾ ਪਾਣ ਨੂੰ ਆਈਆਂ ।<br>
ਅਸੀਂ ਰੌਲਾ ਪਾਣ ਨੂੰ ਆਈਆਂ ।

ਬੀਬੀਆਂ ਨੇ ਜਦੋਂ ਤੁਕ ਮਗਰੇ ਮਗਰ ਦੁਹਰਾ ਦਿਤੀ ਤਾਂ ਉਹਨਾਂ ਨੂੰ ਫਿਰ ਸਮਝ ਆਈ । ਇਕ ਵਾਰ ਹਾਸੜ ਮੱਚ ਗਿਆ ਪਰ ਫੇਰ ਉਹਨਾਂ ਦੀਵਾਨ ਵਿਚ ਗਲਾਂ ਨਹੀਂ ਕੀਤੀਆਂ ।

ਸੰਤਾਂ ਵਲੋਂ ਅਕਸਰ ਸੁਣਾਈ ਜਾਂਦੀ ਇਕ ਲੋਕ ਰੁਚੀ ਗਾਥਾ ਬਹੁਤ ਸੁਆਦ ਅਤੇ ਦਿਲਚਸਪੀ ਨਾਲ ਸੁਣੀ ਜਾਂਦੀ । ਸੱਤ ਔਰਤਾਂ ਦੇ ਚਾਰ ਸੌ ਚਲਿਤਰਾਂ ਦੇ ਮੁਕਾਬਲੇ ਵਿਚ ਮਰਦਾਂ ਦੇ ਚਾਰ ਚਲਿਤ੍ਰਾਂ ਦੀ ਗਲ ਕਰਕੇ ਇਹ ਸਾਖੀ ਸੁਣਾਉਂਦੇ ।

ਇਕ ਬੀਬੀ ਨੇ ਆਪਣੀ ਸੱਸ ਦਾ ਮੌਜੂ ਬਨਾਉਣ ਵਾਸਤੇ ਇਕ ਚਲਿਤਰ ਕੀਤਾ । ਜਦੋਂ ਉਹਦਾ ਮਰਦ ਘਰੋਂ ਬਾਹਰ ਚਲਾ ਗਿਆ ਤਾਂ ਉਹ ਮੰਜੀ ਡਾਹ ਕੇ ਅਜਿਹੀ ਸਿਰ ਸੁਟ ਕੇ ਪਈ ਕਿ ਉਸ ਦੀ ਸੱਸ ਘਬਰਾ ਗਈ । ਨੂੰਹ ਹੂੰਗਾਰਾ ਮਾਰੇ ਤੇ ਬੁਰੇ ਹਾਲ ਹੋਈ ਪਈ ਸੀ । ਆਖਰ ਸੱਸ ਨੇ ਪੁਛਿਆ ਨੂੰਹ ਰਾਣੀ ਕੀ ਗਲ ਹੈ । ਨੂੰਹ ਨੇ ਉਤਰ ਦਿਤਾ ਕਿ ਬਹੁਤ ਵੱਡਾ ਰੋਗ ਚਮੜਿਆ ਹੈ । ਸੱਸ ਨੇ ਪੁਛਿਆ ਇਹ ਕਿਵੇਂ ਉਤਰੇਗਾ । ਨੂੰਹ ਨੇ ਦਸਿਆ ਕਿ ਇਕ ਬਹੁਤ ਸਿਆਣੇ ਨੇ ਇਹ ਗਲ ਦਸੀ ਹੈ ਕਿ ਇਹ ਬੀਮਾਰੀ ਤਦ ਹੀ ਉਤਰ ਸਕਦੀ ਹੈ ਜੇ ਕਰ ਮਾਂ ਜੀ ਤੁਸੀਂ ਸਿਰ ਮੁਨਵਾ ਦਿਓ । ਸੱਸ ਨੇ ਆਖਿਆ ਮੇਰੀ ਨੂੰਹ ਨਾਲੋਂ ਹੋਰ ਕਿਹੜੀ ਚੀਜ ਚੰਗੀ ਹੈ । ਅੰਤ ਉਤੇ ਸੱਸ ਨੇ ਸਿਰ ਮੁਨਵਾ ਕੇ ਟਿੰਡ ਕਰਵਾ ਦਿਤੀ ਤੇ ਨੂੰਹ ਰਾਣੀ ਨੌ ਬਰ ਨੌ ਹੋ ਗਈ ।

ਸੰਤਾਂ ਦੇ ਨਾਟਕੀ ਬਿਆਨ ਨੂੰ ਲੋਕਉਤਸਕਤਾ ਨਾਲ ਸੁਣਦੇ ਤੇ ਰਸ ਮਾਣਦੇ ।

ਉਸ ਔਰਤ ਦੇ ਪਤੀ ਨੂੰ ਇਹ ਖਬਰ ਬਾਹਰੋਂ ਹੀ ਪਤਾ ਲਗ ਗਈ । ਉਹ ਹਲ ਪੰਜਾਲੀ ਵਿਚੇ ਸੁਟ ਝਟ ਧਾਈ ਕਰਕੇ ਲਾਗਲੇ ਪਿੰਡ ਆਪਣੇ ਸੋਹਰੇ ਘਰ ਚਲਾ ਗਿਆ ਅਤੇ ਬਾਹਰੋਂ ਹੀ ਰੋਣ ਲਗ ਪਿਆ । ਸੋਹਰੇ ਘਰ ਕੁਹਾਰਾਮ ਮਚ ਗਿਆ ਪਰ ਪਤਾ ਕੁਝ ਨਾ ਲਗਾ । ਜਵਾਈ ਨੂੰ ਰੋਂਦਿਆਂ ਵੇਖ ਉਹਦੀ ਸੱਸ ਤੇ ਹੋਰ ਸਹੁਰੀਆਂ ਰੋਣ ਲਗ ਪਈਆਂ ਅਤੇ ਆਦਮੀ ਨੂੰ ਕਾਰਨ ਪੁਛਿਆ ਗਿਆ । ਉਸ ਹਟਕੋਰੇ ਲੈਂਦਿਆਂ ਵਾਰਤਾ ਸੁਣਾਈ ਕਿ ਤੁਹਾਡੀ ਧੀ ਦਾ ਅੰਤ ਸਮਾ ਆ ਗਿਆ ਹੈ ਬਹੁਤ ਬੀਮਾਰ ਹੈ ਤੇ ਬਚਣ ਦੀ ਕੋਈ ਆਸ ਨਹੀਂ । ਉਸ ਦਾ ਹੁਣ ਮੂੰਹ ਵੇਖਣ ਵਾਲੀ ਹੀ ਗਲ ਹੈ ।

ਉਹਨਾਂ ਪੁੱਛਿਆ ਕਿ ਕਿਸੇ ਸਿਆਣੇ ਪਾਸੋਂ ਪੁੱਛਿਆ ਹੈ ਕਿ ਨਹੀਂ । ਤਾਂ ਉਸ ਉਤਰ ਦਿਤਾ ਕਿ ਪੁਛਿਆ ਤਾਂ ਹੈ ਪਰ ਉਹਨਾਂ ਬੜਾ ਮੁਸ਼ਕਲ ਇਲਾਜ ਦਸਿਆ ਹੈ । ਅਤੇ ਉਹ ਫੇਰ ਰੋਣ ਲਗ ਪਿਆ, ਆਖਰ ਸੋਹਰਿਆਂ ਨੂੰ ਇਹ ਪਤਾ ਲਗਾ ਕਿ ਧੀ ਜੀਉਂਦੀ ਹੀ ਹੈ ਤਾਂ ਉਹਨਾਂ ਫੇਰ ਸਿਆਣੇ ਦੇ ਉਪਾਅ ਦਸਣ ਵਾਸਤੇ ਬੇਨਤੀ ਕੀਤੀ । ਆਦਮੀ ਨੇ ਹਟਕੋਰੇ ਲੈਂਦਿਆਂ ਦਸਿਆ ਕਿ ਸਿਆਣਾ ਕਹਿੰਦਾ ਹੈ ਕਿ ਇਸ ਬੀਮਾਰ ਬੀਬੀ ਦੀ ਮਾਂ ਤੇ ਚਾਚੀਆਂ ਤਾਈਆਂ ਸਿਰ ਮੁਨਾ ਲੈਣ ਤਾਂ ਇਹ ਰਾਜ਼ੀ ਖੁਸ਼ੀ ਹੋ ਜਾਵੇਗੀ । ਆਦਮੀ ਦੀ ਸੱਸ ਨੇ ਕਿਹਾ ਸਾਡੀ ਧੀ ਬੱਚ ਜਾਵੇ ਹੋਰ ਸਾਨੂੰ ਕੀ ਚਾਹੀਦਾ ਹੈ । ਇਸ ਤਰ੍ਹਾਂ ਦਰਾਨੀਆਂ ਜਠਾਣੀਆਂ ਨੇ ਸਿਰ ਘੋਠ ਮੋਨ ਕਰਵਾ ਲਏ ਤੇ ਧੀ ਦਾ ਪਤਾ ਲੈਣ ਚਲ ਪਈਆਂ । ਉਹ ਪਿਛੇ ਪਿਛੇ ਆ ਰਹੀਆਂ ਸਨ ਆਦਮੀ ਪਹਿਲਾਂ ਘਰ ਪਹੁੰਚ ਗਿਆ । ਆਪਣੇ ਆਦਮੀ ਨੂੰ ਆਇਆ ਵੇਖ ਉਹ

ਬੀਬੀ ਗੌਣ ਲਗ ਪਈ।

ਸਸੁੜੀ ਮੁਨਾਈ ਅਸਾਂ ਸਸੜੀ
ਮੁਨਾਈ ਆ,

ਆਦਮੀ ਝੱਟ ਉਤਰ ਵਿਚ ਗੋਣ ਲਗ ਪਿਆ :

ਬਾਹਰ ਨਿਕਲ ਕੇ ਵੇਖ, ਡਾਰ ਘੋਨੀਆਂ
ਦੀ ਆਈ ਆ।

ਸੰਤਾਂ ਨੇ ਗਾ ਕੇ ਇਹ ਪੜਣਾ ਤੇ ਸਭ ਪਾਸੇ ਮੁਸਕਾਣ ਦੀ ਇਕ ਲਹਿਰ ਪਸਰ ਜਾਣੀ। ਮਨੋਰੰਜਨ ਦਾ ਮਨੋਰੰਜਨ ਅਤੇ ਸਿਖਿਆ ਦੀ ਸਿਖਿਆ।

ਸੰਤਾਂ ਦੀਆਂ ਧਾਰਣਾਂ ਦੀ ਸ਼ਬਦਾਵਲੀ ਏਡੀ ਸਰਲ ਅਤੇ ਢੰਗ ਐਸਾ ਸਿਧਾ ਹੁੰਦਾ ਸੀ ਕਿ ਸੈਂਕੜੇ ਆਦਮੀਆਂ ਦਾ ਪੜ੍ਹਨ ਨੂੰ ਜੀਅ ਕਰਦਾ। ਇਹਨਾਂ ਧਾਰਨਾਂ ਨੂੰ ਓਸੇ ਅੰਦਾਜ਼ ਵਿਚ ਮੇਰੇ ਪਿਤਾ ਜੀ ਹੁਣ ਵੀ ਪੜ੍ਹਦੇ ਹੁਨ ਤਾਂ ਇਕ ਨਵੇਕਲਾ ਰੰਗ ਬਝ ਜਾਂਦਾ ਹੈ। ਜਲੰਧਰ ਵਿਚ ਨਿਕਲਦੇ ਜਲੂਸਾਂ ਸਮੇਂ ਲੋਕ ਨਾਮਧਾਰੀ ਜੱਥੇ ਨੂੰ ਖਲਾਰ ਖਲਾਰ ਕੇ ਇਹ ਧਾਰਨਾ ਸੁਣਕੇ ਅਤੇ ਪੜ੍ਹਦੇ ਹਨ। ਕੁਝ ਕੁ ਨਮੂਨਾ।

ਬਿਨਾਂ ਗੁਰਾਂ ਤੋਂ ਮੁਕਤ ਨਹੀਂ ਹੋਣਾ ਭੇਖ ਭਾਵੇਂ ਕੋਈ ਧਾਰ ਲੈ।

ਸਿਰ ਧਰ ਕੇ ਤਲੀ ਤੇ ਆ ਜਾ ਮਿਲਣ ਪਿਆਰੇ ਨੂੰ
ਇਕ ਸੀਸ ਗੁਰਾਂ ਨੇ ਮੰਗਿਆ ਖਾਲਸਾ ਦੇਣਾ ਜੀ

ਸੰਤ ਅਤਰ ਸਿੰਘ ਜੀ ਅੰਤਾਂ ਦਾ ਭਜਨ ਕਰਦੇ ਅਤੇ ਬਾਣੀ ਪੜ੍ਹਦੇ। ਗੱਠੀਲੇ ਸਰੀਰ ਦੇ ਦਰਮਿਆਨੇ ਕਦ ਦੇ ਵੈਰਾਗ ਦੀ ਮੂਰਤੀ ਸਨ। ਕਿਸੇ ਨਾਲ ਬਚਨ ਕਰਨ, ਕਿਤੇ ਲੰਗਰ ਵਾਸਤੇ ਜਾਣ ਮੱਤੀ ਖਿਖੇਰਦੇ ਸ਼ੁਭ ਕਰਮਾਂ ਦਾ ਉਪਦੇਸ਼ ਕਰਦੇ ਮਾਸ ਸ਼ਰਾਬ ਦੇ ਸੇਵਨ ਤੋਂ ਵਰਜਦੇ ਪ੍ਰੇਮ ਸ਼ਾਂਤੀ ਬਖੇਰਦ ਜਾਂਦੇ।

ਆਪਣੇ ਦੀਵਾਨਾਂ ਚੋ ਉਹ ਸਾਧਾਰਣ ਸ਼ਬਦਾਂ ਵਿਚ ਮਾਰਫਤ ਦੀਆਂ ਗਲਾਂ ਕਰਕੇ ਪ੍ਰੇਮ ਅਤੇ ਪ੍ਰੇਮੀ ਦੇ ਵਾਰਤਾਲਾਪ ਸੁਣਾਦੇ।

ਪ੍ਰੇਮ ਕਹੇ ਮੈਂ ਸਿਰ ਤੇਰੇ ਨੂੰ ਵਿਚ ਬਜ਼ਾਰੀਂ ਤੋਲਾਂਗਾ
ਪ੍ਰੇਮੀ ਕਹਿੰਦਾ ਪੂਰਾ ਤੋਲੀਂ ਘੱਟ ਤੋਲ਼ੇਂ ਤਾਂ ਬੋਲਾਂਗਾ

ਸੰਤਾਂ ਦੀ ਬਹੁਤ ਉੱਚੀ ਆਤਮਕ ਅਵਸਥਾ ਸੀ। ਆਪਣੇ ਮਨ ਦੀ ਹਾਲਤ ਦੀ ਪ੍ਰਤੀਕ ਇਕ ਧਾਰਨ ਉਹ ਪੜਦੇ ਸਨ।

'ਲਗੀਆਂ ਵਾਲੇ ਜਾਣਦੇ ਬੇਕਦਰਾਂ ਨੂੰ ਕੀ।'' ਇਹ ਧਾਰਨ ਉਹ ਲਗ ਭਗ ਹਰ ਦੀਵਾਨ ਵਿਚ ਪੜ੍ਹਦੇ ਅਤੇ ਅੰਤ ਨੂੰ ਇਹ ਹੀ ਧਾਰਨ ਪੜ੍ਹਦੇ ਹੋਏ ਦਸੂਹੇ ਲਾਗੇ ਇਕ ਦੀਵਾਨ ਵਿਚ ਹੀ ਉਹ ਜ਼ਮੀਨ ਤੇ ਲੇਟ ਗਏ। ਸੰਗਤ ਨੂੰ ਸਤਿ ਸ੍ਰੀ ਅਕਾਲ ਕਹੀ ਤੇ ਬਾਕੀ ਸਰੀਰ ਮਿਟੀ ਹੋਇਆ ਪਿਆ ਸੀ।

ਸੰਤਾਂ ਨੂੰ ਅਨੇਕਾਂ ਲੋਕਾਂ ਲਾਗਿਓਂ ਵੇਖਿਆ ਹੋਵੇਗਾ ਉਹਨਾਂ ਬਾਰੇ ਸੈਂਕੜੇ ਕਥਾਵਾਂ ਯਾਦ ਹੋਣਗੀਆਂ ਉਹਨਾਂ ਦਾ ਜਨਮ-ਮਾਤਾ ਪਿਤਾ ਪਿੰਡ ਪਰਵਾਰ ਬਾਰੇ ਬਹੁਤ ਕੁਝ ਲੋਕਾਂ ਨੂੰ ਪਤਾ ਹੋਵੇਗਾ। ਉਹ ਕਿਸੇ ਵਖਰੇ ਲੇਖ ਜਾਂ ਪੁਸਤਕ ਦਾ ਭਾਗ ਬਣ ਸਕਦਾ ਹੈ। ਲੋਕਾਂ ਨੂੰ ਆਪਣੇ ਪ੍ਰੇਮ ਮਈ ਦੀਵਾਨ ਨਾਲ ਦੀਵਾਨਾਂ ਕਰ ਦੇਣ ਨਾਲੇ ਇਸ ਮਹਾਂਪੁਰਸ਼ ਨੂੰ ਆਪਣੀ ਸਿਮ੍ਰਤੀ ਦੀਆਂ ਤੰਦਾਂ ਰਾਹੀਂ ਕੇਵਲ ਯਾਦ ਹੀ ਕੀਤਾ ਹੈ।

—ਜਗਦੀਸ਼ ਸਿੰਘ



## ਗੀਤ

—ਨਵਰਾਹੀ ਘੁਗਿਆਣਵੀ

ਜਾਂਦੀ ਨਾ ਭੁਲ ਦੀ ਮੈਥੋਂ, ਪਿਆਰ ਦੀ ਬਹਾਰ ਵੇ।
ਛੱਡਦੇ ਨਾ ਖਹਿੜਾ ਮੇਰਾ, ਚੰਦਰੇ ਵੀਚਾਰ ਵੇ।
ਰੋਂਦਿਆਂ ਕੁਰਲਾਉਂਦਿਆਂ ਦਾ, ਬੁਰਾ ਹਾਲ ਹੋਇਆ ਹੈ।
ਹਉਕਿਆਂ ਦੇ ਮਹਿਲ ਤਾਈਂ, ਹੰਝੂਆਂ ਦਾ ਢੋਇਆ ਹੈ।
ਨਿੱਘੇ ਨਿੱਘੇ ਮੋਤੀਆਂ ਦੀ, ਬੱਝੀ ਹੈ ਕਤਾਰ ਵੇ।
ਜਾਂਦੀ ਨਾ ਭੁਲਾਈ ਮੈਥੋਂ......

ਆਸਾਂ ਦੇ ਹੁਲਾਰੇ ਮੁੱਕੇ, ਸੱਧਰਾਂ ਦੀ ਹੋਂਦ ਨਾ।
ਮੌਤ ਵੀ ਨਾ ਨੇੜੇ ਆਵੇ, ਜ਼ਿੰਦਗੀ ਦੀ ਗੌਂਦ ਨਾ।
ਆਖ ਕੇ ਸੁਣਾਵਾਂ ਕੀਕੂੰ, ਸੀਨਾ ਬੇਕਰਾਰ ਵੇ।
ਜਾਂਦੀ ਨਾ ਭੁਲਾਈ ਮੈਥੋਂ......

ਤੇਰੇ ਵੀ ਨਾ ਵੱਸ ਬੀਬਾ, ਮੈਂ ਵੀ ਤੇ ਲਾਚਾਰ ਹਾਂ।
ਲੋਕਾਂ ਦੀ ਅਖਾਉਤ ਮੈਂ ਤੇ ਦਮੇ ਦੀ ਬੀਮਾਰ ਹਾਂ।
ਚੁੱਪਚਾਪ ਸਾਰੇ ਤਾਨ੍ਹੇ, ਲੈਂਦੀ ਹਾਂ ਸਹਾਰ ਵੇ।
ਜਾਂਦੀ ਨਾ ਭੁਲਾਈ ਮੈਥੋਂ......

ਜੱਗ ਨੂੰ ਕੀ ਆਖਾਂ ਜਿਹੜਾ ਮੰਨਦਾ ਨਾ ਸੱਚ ਵੇ।
ਐਵੇਂ ਟੁੱਟ ਜਾਂਦਾ ਭੇੜਾ, ਹੀਏ ਵਾਲਾ ਕੱਚ ਵੇ।
ਭੁੱਲ ਕੇ ਜੇ ਆਵੇਂ ਲੈ ਜਾਏਂ, ਚੰਦਰੀ ਦੀ ਸਾਰ ਵੇ।
ਜਾਂਦੀ ਨਾ ਭੁਲਾਈ ਮੈਥੋਂ, ਪਿਆਰ ਦੀ ਬਹਾਰ ਵੇ।

——

ਲੈਕਚਰਾਰ
ਬਲਬੀਰ ਹਾਈ ਸਕੂਲ
ਫਰੀਦਕੋਟ

## ਸ਼ਰਮ ਦੀ ਗਲ

—ਤਰਲੋਕ ਮਨਸੂਰ

ਮੇਰੀ ਕੁੱਖ ਨੂੰ ਇਹ ਕਿਹਾ ਸਰਾਪ ਲਗਾ ਹੈ ?—
ਕਿ ਇਕ ਵੀ ਮਧੁਰ ਜਹੇ ਗੀਤ ਦਾ ਜਨਮ ਨਹੀਂ ਹੋਂਦਾ ?
ਬੁੱਧ ਦੀ ਭੂਮੀ ਤੇ, ਗਾਂਧੀ ਦੀ ਧਰਤੀ ਤੇ—
ਅਹਿੰਸਾ ਪਰਮੋ-ਧਰਮਾ ਹੈ—
ਦਿਨੇ ਰਾਤੀਂ ਮੈਂ ਕਿਉਂ ਨਿਰੇ ਅੰਗਾਰ ਬੁਕਦਾ ਹਾਂ ?
ਜ਼ੱਰਾ ਜ਼ੱਰਾਂ ਵਤਨ ਮੇਰੇ ਦਾ ਸੋਨੇ ਦੀ ਨਿਆਈਂ ਹੈ—
ਮੇਰੀ ਝੋਲੀ ਵਿਚ ਰੇਤ ਦੇ ਕਿਣਕੇ, ਇਨਸਾਫ ਕਿਥੇ ਹੈ ?
ਸੁਣਿਐਂ, ਫਲਾਂ ਦੀ ਬਹੁਤਾਤ ਹੈ ਬੜੇ ਬਾਜ਼ਾਰ ਅੰਦਰ ?
ਸਹੁੰ ਗੰਗਾ ਦੀ, ਇਸ ਸਾਲ ਵੀ ਅੰਬ ਚੂਪਕੇ ਨਹੀਂ ਵੇਖੇ।
ਏਥੇ ਵੇਦ ਉਤਰੇ ਸਨ, ਏਥੇ ਅਵਤਾਰ ਆਏ ਸਨ—
ਏਥੇ ਸਭਿਅਤਾ ਮੌਲੀ,
ਮਿਲੀ ਵਿਸ਼ਵ-ਵਾਸੀਆਂ ਨੂੰ ਰੋਸ਼ਨੀ ਏਥੋਂ।
ਮੈਨੂੰ ਦਸਿਆ ਹੈ ਮੇਰੇ ਧਰਮ-ਗੁਰੂਆਂ ਨੇ।
ਏਥੇ ਭੁਖ ਕਿੰਜ ਆਈ ?
ਮੈਂ ਸਭ ਨੂੰ ਪੁਛਦਾ ਹਾਂ।
ਖਾਮੋਸ਼ ਹਨ ਜੀਭਾਂ, ਉਦਾਸ ਨਜ਼ਰਾਂ ਹਨ।
ਹਿਮਾਲਾ ਦੇ ਪੈਰਾਂ 'ਚ ਬਹਿਕੇ,
ਮੈਂ ਸ਼ੁਧ ਕਵਿਤਾ ਨੂੰ ਜਨਮ ਦੇਣਾਂ ਸੀ।
(ਸਤਿਅਮ—ਸ਼ਿਵਮ—ਸੁੰਦਰਮ)
ਇਹ ਸ਼ਰਮ ਦੀ ਗਲ ਨਹੀਂ ਮੇਰੇ ਲਈ ?
ਸਰੇ ਬਾਜ਼ਾਰ ਖੜ੍ਹਕੇ, ਖਾਲੀ ਢਿਡ ਵਜਾਂਦਾ ਹਾਂ :
ਨਿਗੁਣੀ ਜਹੀ ਭੁਖ ਸਹੁਰੀ ਦੇ,
ਖਰ੍ਹਵ ਤੇ ਰੁਖੇ ਗੀਤ ਗਾਂਦਾ ਹਾਂ ?

——

ਪਿੰਡ ਤੇ ਡਾਕਘਰ ਹਰੀਪੁਰ ਨਾਇਕ
ਜ਼ਿਲਾ ਨੈਨੀਤਾਲ ਯੂ. ਪੀ.

# ਉਸਤਾਦ ਹਰਭਜਨ ਸਿੰਘ ਦਾ ਸਨਮਾਨ

ਸ: ਹਰਭਜਨ ਸਿੰਘ ਮੇਰੀਆਂ ਅੱਖਾਂ ਦੇ ਸਾਹਮਣੇ ਹੀ ਇਕ ਬਾਲ ਕਲਾਕਾਰ ਤੋਂ ਉਸਤਾਦ ਦੀ ਹੈਸੀਅਤ ਵਿਚ ਵਿਗਸਿਆ ਹੈ। ਅਸੀਂ ਕਿਸੇ ਸਮੇਂ 'ਠਾਕਰਾਂ ਦੇ ਜੱਥੇ' ਦੇ ਬਾਲ ਸੰਗੀਤਕਾਰਾਂ ਵਿਚ ਹਰਭਜਨ ਸਿੰਘ ਦੇ ਕੁਸ਼ਲ ਗਾਇਨ ਅਤੇ ਹਾਰਮੋਨੀਅਮ ਵਾਦਨ ਤੋਂ ਵਾਕਫ ਹੋਏ ਸਾਂ। ਨਾਮਧਾਰੀ ਵਿਦਿਅਕ ਸੰਮੇਲਨਾਂ ਦੇ ਸ਼ੁਰੂ ਦੇ ਸਾਲਾਂ ਵਿਚ ਮੱਸ ਫੁਟਦੇ ਹਰਭਜਨ ਸਿੰਘ ਦੀ ਆਸਾ ਦੀ ਵਾਰ ਅਤੇ ਗੁਰਦੇਵ ਸਿੰਘ ਦੀ ਤਾਰ ਸ਼ਹਿਨਾਈ ਨਾਲ ਪ੍ਰੀਚਿਤ ਹੋਏ ਸੀ। ਉਸ ਸਮੇਂ ਦੇ ਇਹਨਾਂ ਦੇ ਰੀਕਾਰਡ ਹੁਣ ਵੀ ਜੰਮੂ ਵਿਚ ਸ: ਕੁਲਦੀਪ ਸਿੰਘ ਹੋਰਾਂ ਕੋਲ ਕਿਤੇ ਸੁਰੱਖਿਅਤ ਹੋ ਸਕਦੇ ਹਨ। ਫੇਰ ਇਕ ਦਿਨ ਜਲੰਧਰ ਵਿਚ ਹਰਬਲਵ ਦੇ ਮੇਲੇ ਦੇ ਮੌਕੇ ਤੇ ਇਹਨਾਂ ਨਾਮਧਾਰੀ ਨੌਜ-ਆਨਾਂ ਨੂੰ ਉਸਤਾਦ ਅਮਜਦ ਅਲੀ ਦੇ ਨਾਲ ਨਾਲ ਫਿਰਦਿਆਂ ਵੇਖਿਆ। ਗੁਰਦੇਵ ਸਿੰਘ ਤਾਂ ਉਸਤਾਦ ਅਮਜਦ ਅਲੀ ਤੋਂ ਸਰੋਦ ਸਿਖਣ ਲਗ ਪਏ ਅਤੇ ਹਰਭਜਨ ਸਿੰਘ ਸਿਤਾਰ।

ਹਰਭਜਨ ਸਿੰਘ ਕੋਲ ਗਾਉਣ ਦੀ ਪ੍ਰਤਿਭਾ ਅਤੇ ਗਾਣੇ ਨੂੰ ਸਮਝਣ, ਸੁਰਾਂ ਨੂੰ ਲਿਪੀ ਬਧ ਕਰਨ ਦੀ ਯੋਗਤਾ ਵੀ ਹੈ। ਮਹਾਰਾਜ ਬੀਰ ਸਿੰਘ ਪੰਡਤ ਮਹਾਂਦੇਵ ਕੱਥਕ ਵਰਗੇ ਉਚ ਕਲਾਕਾਰ ਗੁਣੀ ਜਨਾਂ ਤੋਂ ਗਾਣੇ ਦੀ ਤਾਲੀਮ ਲਈ ਸੀ ਅਤੇ ਸੈਂਕੜੇ ਹੀ ਧਰੁਪਦ ਉਸ ਨੂੰ ਜ਼ਬਾਨੀ ਯਾਦ ਸਨ। ਸ਼ਾਸਤਰੀ ਸੰਗੀਤ ਦੇ ਸੰਮੇਲਨ ਵਿਚ ਹਰਭਜਨ ਸਿੰਘ ਮਹਾਰਾਜ ਬੀਰ ਸਿੰਘ ਜੀ ਦੇ ਗਾਇਨ ਵਿਚ ਸਾਥੀ ਅਤੇ ਸਹਾਇਕ ਦੇ ਤੌਰ ਤੇ ਅਤੇ ਸੁਤੰਤਰ ਗਾਇਕ ਦੇ ਤੌਰ ਤੇ ਹੀ ਰੂਪਮਾਨ ਹੋਏ। ਧਰੁਪਦ ਸ਼ੈਲੀ ਦਾ ਇਕ ਅਮੁਕ ਖਜ਼ਾਨਾ ਉਹਨਾਂ ਕੋਲ ਸੁਰਖਿਅਤ ਹੈ।



ਸ: ਹਰਭਜਨ ਸਿੰਘ ਜੀ ਇਕ ਸੰਗੀਤ ਸੰਮੇਲਨ ਤੇ ਆਪਣੇ ਸਹਿਯੋਗੀਆਂ ਨਾਲ ਧਰੁਪਦਾ ਗਾਇਨ ਕਰ ਰਹੇ ਹਨ। ਪਖਾਵਜ (ਤਬਲੇ) ਤੇ ਸੰਗਤ ਮਹਾਰਾਜ ਬੀਰ ਸਿੰਘ ਜੀ ਕਰ ਰਹੇ ਹਨ।

---

ਫੇਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਰਭਜਨ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਵਿਦਿਆਰਥੀਆਂ ਦਾ ਉਸਤਾਦ ਥਾਪ ਦਿਤਾ ਅਤੇ ਸੰਗੀਤ ਦੀ ਦੌਲਤ ਉਹ ਅਗੇ ਵਿਦਿਆਰਥੀਆਂ ਨੂੰ ਵੰਡਣ ਲਗੇ।

ਪਿਛਲੇ ਜੂਨ ਵਿਚ ਨਾਮਧਾਰੀ ਵਿਦਿਅਕ ਜੱਥੇ ਦੇ ਸੰਮੇਲਨ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਰਭਜਨ ਸਿੰਘ ਜੀ ਨੂੰ ਵਿਸ਼ੇਸ਼ ਤੌਰ ਤੇ ਸਨਮਾਨਿਆ। ਹਰਭਜਨ ਸਿੰਘ ਅਤੇ ਉਹਨਾਂ ਦੇ ਪਰਿਵਾਰ ਨੂੰ ਸਿਰੋਪਾ ਬਖਸ਼ਸ਼ ਕੀਤੇ ਅਤੇ ਇਸ ਤੋਂ ਇਲਾਵਾ ਹੋਰ ਵਿਸ਼ੇਸ਼ ਈਨਾਮਾਂ ਨਾਲ ਨਿਵਾਜਿਆ।

ਸਭ ਤੋਂ ਵਡਾ ਇਨਾਮ ਗੁਰੂ ਦੀਆਂ ਖੁਸ਼ੀਆਂ ਹੀ ਹਨ। ਹਰਭਜਨ ਸਿੰਘ ਜੀ ਤੋਂ ਅਜੇ ਸਾਨੂੰ ਹੋਰ ਵੀ ਬਹੁਤ ਆਸਾਂ ਹਨ।

—ਜਗਦੀਸ਼ ਸਿੰਘ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸ੍ਰੀ ਹਰਭਜਨ ਸਿੰਘ ਜੀ ਨੂੰ ਸਰੋਪਾ ਬਖਸ਼ਿਸ਼ ਕੀਤਾ ਜਾ ਰਿਹਾ ਹੈ।
ਨਾਲ ਖੜੇ ਹਨ ਠਾਕਰ ਦਲੀਪ ਸਿੰਘ ਜੀ। (ਫੋਟੋ : ਪ. ਸ. ਕਵੀ)



ਸਤਿਗੁਰੂ ਜੀ ਤੋਂ ਵਿਸ਼ੇਸ਼ ਸਨਮਾਨ,ਇਨਾਮ ਪ੍ਰਾਪਤ ਕਰਨ ਉਪਰੰਤ ਸ: ਹਰਭਜਨ ਸਿੰਘ ਆਪਣੇ ਪਰਿਵਾਰ ਸਹਿਤ।





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS

QUALITY MARKED






ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ।

TRADE **JASPAL** MARK

Grams : HABI INDUSTRIES | Phone : 2737

## *HABI INDUSTRIES (Regd.)*

10, Industial Area,
PHAGWARA—144401,



# ਵਰਿਆਮ ਨੂੰ ਸਹਾਇਤਾ

**ਸੰਤ ਕਰਮ ਸਿੰਘ ਜੀ ਢੋਡੇ ਵਾਲੇ** ਪਿਛਲੇ ਦਿਨੀਂ ਦਿਲੀ ਵਿਖੇ ਸੁਰਗਵਾਸ ਹੋ ਗਏ ਸਨ। ਆਪ ਇਕ ਨਿਸ਼ਚਾਵਾਨ ਗੁਰਸਿੱਖ ਸਨ। ਉਹਨਾਂ ਦੇ ਭੋਗ ਸਮੇਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਚ ਦੀਵਾਨ ਸਜਿਆ ਵਰਿਆਮ ਵਾਸਤੇ ੨੧/-ਰੁਪੈ ਸਹਾਇਤਾ ਉਹਨਾਂ ਦੇ ਸਪੁਤਰਾਂ ਸੰਤ ਗੁਰਦੀਪ ਸਿੰਘ ਅਤੇ ਪਰਿਵਾਰ ਨੇ ਭੇਜੀ ਹੈ।

**ਸ: ਬਲਵੰਤ ਸਿੰਘ ਬਸਤੀ ਭੂਰੇ ਖਾਂ ਜਲੰਧਰ** ਵਾਲਿਆਂ ਆਪਣੇ ਘਰ ਅਖੰਡ ਪਾਠ ਕਰਵਾਇਆ, ਆਸਾ ਦੀ ਵਾਰ ਦਾ ਕੀਰਤਨ ਤੇ ਪੰਡਤ ਗੋਪਾਲ ਸਿੰਘ, ਸੰਤ ਅਮਰ ਸਿੰਘ ਚੰਦੋਵਾਲ ਤੇ ਸੰਤ ਦਰਸ਼ਨ ਸਿੰਘ ਦੇ ਦੀਵਾਨ ਲਗੇ। ਦੋ ਭੁਝੰਗੀਆਂ ਦੀ ਦਸਤਾਰ ਬੰਦੀ ਹੋਈ। ਵਰਿਆਮ ਵਾਸਤੇ ੨੧/- ਰੁ. ਸਹਾਇਤਾ ਭੇਜੀ ਗਈ।

**ਸੰਤ ਗੁਰਦੀਪ ਸਿੰਘ ਲਾਡੋਵਾਲੀ ਰੋਡ ਜਲੰਧਰ** ਦੇ ਘਰ ਤਿੰਨ ਬੀਬੀਆਂ ਬਾਅਦ ਕਾਕੇ ਦਾ ਜਨਮ ਹੋਇਆ। ਜਥੇਦਾਰ ਨੱਥਾ ਸਿੰਘ ਹਜਾਰਾ ਸਿੰਘ ਉਹਨਾਂ ਦੇ ਪਿੰਡ ਅੰਮ੍ਰਿਤ ਛਕਾਉਣ ਲਈ ਗਏ। ਗਿਆਰਾਂ ਰੁਪਏ ਵਰਿਆਮ ਵਾਸਤੇ ਸਹਾਇਤਾ ਭੇਜੀ ਹੈ।

**ਸੰਤ ਮਹਿੰਦਰ ਸਿੰਘ ਜੀ ਮੋਰੋਂ ਨਿਵਾਸੀ** : ਡੁਬਈ ਤੋਂ ਵਰਿਆਮ ਵਾਸਤੇ ੨੫੦/-ਰੁਪੈ ਸਹਾਇਤਾ ਭੇਜੀ ਹੈ।

**ਸੰਤ ਮੋਹਨ ਸਿੰਘ ਨਾਮਧਾਰੀ, ਨਵੀਂ ਦਿਲੀ** ਸੀ. ਬੀ. ੬੭/੫, ਰਿੰਗ ਰੋਡ ਨਰੈਣਾ ਨਵੀਂ ਦਿਲੀ ਵਾਲਿਆਂ ਦੇ ਘਰ ਅਖੰਡ ਪਾਠ ਹੋਇਆ। ਇਸ ਸਮੇਂ ਵਰਿਆਮ ਵਾਸਤੇ ਗਿਆਰਾਂ ਰੁਪਏ ਸਹਾਇਤਾ ਭੇਜੀ ਗਈ।

---



---

